ਮਾਰਚ-ਅਪ੍ਰੈਲ, 2001

10/-

# ਤਰਕਸ਼ੀਲ

## ਗੁਜਰਾਤ ਭੁਚਾਲ

- ਮੁਲਾਕਾਤ - ਡਾ. ਸੁੱਚਾ ਸਿੰਘ ਗਿੱਲ
- ਅਲਰਜੀ
- ਜਦੋਂ ਤਾਰਾ ਮਰ ਜਾਂਦਾ ਹੈ
- ਗੋਰਕੀ ਦੀ ਕਹਾਣੀ ਪ੍ਰਚਾਰਕ

ਤੇ ਹੋਰ ਦਿਲਚਸਪ ਸਮੱਗਰੀ

ਬੰਦੇ ਭੂਚਾਲਾਂ ਨਾਲ ਨਹੀਂ, ਇਮਾਰਤਾਂ ਨਾਲ ਮਰਦੇ ਹਨ - ਇਕ ਆਰਕੀਟੈਕਟ









ਇਹ ਕੀ ਐ?

ਰਾਮ ਦੀ ਕ੍ਰਿਪਾ - ਈਸਾ ਦੀ ਦਯਾ - ਖੁਦਾ ਦੀ ਰਹਿਮਤ - ਜਾਂ - ਵਾਹਿਗੁਰੂ ਦਾ ਸ਼ੁਕਰ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## 23 ਮਾਰਚ ਦਾ ਗੀਤ

ਕੁਝ ਰੱਸੇ ਫਾਂਸੀ ਦੇ, ਕੁਝ ਲਾਸ਼ਾਂ ਚੇਤੇ ਨੇ।
ਜੋ ਵਾਰ ਗਏ ਹੱਸ ਕੇ, ਉਹ ਜਿੰਦਾਂ ਚੇਤੇ ਨੇ.....।

ਹਾਲੇ ਤਾਂ ਸੂਰਮਿਓਂ, ਥੋੜੇ ਸੁਪਨੇ ਕੋਰੇ ਨੇ
ਸਾਥੋਂ ਕੁਝ ਵੀ ਸਰਿਆ ਨਾ, ਸਾਨੂੰ ਵੀ ਝੋਰੇ ਨੇ
ਸਾਥੋਂ ਹੁਣ ਤੱਕ ਜੋ ਹੋਈਆਂ, ਸਭ ਭੁੱਲਾਂ ਚੇਤੇ ਨੇ ......।

ਸਾਡੇ ਲਈ ਦੁਨੀਆਂ, ਨੂੰ ਗੁਲਜ਼ਾਰ ਬਣਾ ਚੱਲੇ
ਸਾਡੇ ਕਈ ਯੁਗਾਂ ਖ਼ਾਤਿਰ, ਤੁਸੀਂ ਫੁੱਲ ਵਿਛਾ ਚੱਲੇ
ਜਿਹਨਾਂ 'ਤੇ ਆਪ ਤੁਰੇ, ਉਹ ਸੂਲਾਂ ਚੇਤੇ ਨੇ ............।

ਕਿੰਨੇ ਹੀ ਸਿਰ ਦਿੱਤੇ, ਫਿਰ ਆਈ ਆਜ਼ਾਦੀ
ਪਰ ਅਸੀਂ ਕਦੇ ਵੀ ਨਾ, ਗਲ ਲਾਈ ਆਜ਼ਾਦੀ
ਹੁਣ ਕਾਣੀ ਵੰਡ ਦੀਆਂ ਸਾਨੂੰ, ਚੀਸਾਂ ਚੇਤੇ ਨੇ.........।

ਉਮਰਾਂ ਦੀ ਗ਼ਰਦਿਸ਼ ਹੈ, ਸਮਿਆਂ ਦੀਆਂ ਚਾਲਾਂ ਨੇ
ਸਾਥੋਂ ਲਾਈਆਂ ਨੇ ਆਸਾਂ, ਸਦੀਆਂ ਨੇ ਸਾਲਾਂ ਨੇ
ਮਿਲ ਜਿਨ੍ਹਾਂ 'ਤੇ ਤੁਰਨਾ ਹੈ, ਉਹ ਰਾਹਾਂ ਚੇਤੇ ਨੇ......।

ਰਾਜਿੰਦਰਜੀਤ ਅਮਨ ਨਗਰ,
ਕੋਟਕਪੂਰਾ-151204

## ਤਤਕਰਾ


1. ਸੰਪਾਦਕੀ .................... 3
2. ਮੁਲਾਕਾਤ ਡਾ. ਸੁੱਚਾ ਸਿੰਘ ਗਿੱਲ .......... 4
3. ਪ੍ਰਸਥਿਤੀ ਵਿਗਿਆਨ-ਪ੍ਰੋ: ਸ਼ੁੱਭ ਪ੍ਰੇਮ .......... 10
4. ਡਾ. ਕਾਵੂਰ ਦੇ ਜਨਮ ਦਿਨ ਤੇ .......... 13
5. ਕਹਾਣੀ ਪ੍ਰਚਾਰਕ-ਗੋਰਕੀ .......... 14
6. ਅਲਰਜੀ .................... 20
7. ਤਾਰਾ ਵਿਗਿਆਨ .................... 25
8. ਧਰਮ ਅਤੇ ਔਰਤ .................... 26
9. ਖਬ਼ਰ ਹੈ ਕਿ .................... 28
10. ਖੋਜ਼ ਖਬਰ .................... 29
11. ਭੂ-ਵਿਗਿਆਨ ਭੁਚਾਲਾਂ ਵਾਰੇ .......... 30
12. ਪਿੰਡ ਦੀ ਸੱਥ ਚੋਂ .................... 34
13. ਜੀਵਨ.-ਸਟੀਫਨ ਹਾਕਿਨ .......... 36
14. ਟੀ.ਵੀ.ਤੇ ਅੰਧਵਿਸ਼ਵਾਸ਼ .......... 39
15. ਬੱਚਿਆਂ ਦਾ ਕੋਨਾ .................... 40
15. ਕੇਸ ਰਿਪੋਰਟ .................... 42
16. ਸਰਗਰਮੀਆਂ, ਤੁਹਾਡੇ ਹੁੰਗਾਰੇ .......... 46


### ਭੂਚਾਲ ਪੀੜਤਾ ਦੇ ਨਾਂ

ਗੁਜਰਾਤ ਅਤੇ ਲਾਗਲੇ ਇਲਾਕਿਆਂ ਚ ਆਏ ਭੂਚਾਲ ਪੀੜਤਾਂ ਲਈ ਅਦਾਰਾ ਦੁੱਖ ਦਾ ਇਜ਼ਹਾਰ ਕਰਦਾ ਹੈ ਅਤੇ ਮੰਗ ਕਰਦਾ ਹੈ ਕਿ ਸਰਕਾਰ, ਵਿਗਿਆਨੀਆਂ ਅਤੇ ਇਮਾਰਤਕਾਰਾਂ ਦੀ ਸਹਾਇਤਾ ਨਾਲ, ਸੰਭਾਵੀ-ਭੁਚਾਲ ਕੇਂਦਰਾਂ ਦੀ ਨਿਸ਼ਾਨਦੇਹੀ-ਕਰਵਾਏ ਅਤੇ ਵੱਧ ਤੋਂ ਵੱਧ ਝਟਕਾ ਸਹਿਣ ਯੋਗ ਮਕਾਨਾਂ ਦੀ ਨਵਉਸਾਰੀ ਯਕੀਨੀ ਬਣਾਏ।

### ਸੂਚਨਾ

ਜਿੰਨ੍ਹਾਂ ਪਾਠਕਾਂ ਪਾਸ ਮੈਗਜੀਨ ਡਾਕ ਰਾਹੀ ਪਹੁੰਚਦਾ ਹੈ, ਉਹ ਜਲਦੀ ਤੋਂ ਜਲਦੀ ਆਪਣਾ ਪਿੰਨ ਕੋਡ ਦਫ਼ਤਰ ਬਰਨਾਲਾ ਵਿਖੇ ਭੇਜਣ।

ਉਹ ਮਨੁੱਖ, ਜਿਹੜਾ ਆਪਣੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਆਗਿਆ ਨਹੀਂ ਦਿੰਦਾ -

**- ਉਹ ਧੋਖੇਬਾਜ਼ ਹੁੰਦਾ ਹੈ।**

ਜਿਸ ਵਿੱਚ ਚਮਤਕਾਰਾਂ ਦੀ ਪੜਤਾਲ ਕਰਨ ਦਾ ਹੌਸਲਾ ਨਹੀਂ ਹੁੰਦਾ -

**- ਉਹ ਲਾਈਲੱਗ ਹੁੰਦਾ ਹੈ।**

ਜਿਹੜਾ ਬਗੈਰ ਪੜਤਾਲ ਕੀਤੇ ਵਿਸ਼ਵਾਸ਼ ਕਰਦਾ ਹੈ -

**- ਉਹ ਮੂਰਖ ਹੁੰਦਾ ਹੈ।**



ਸੰਪਾਦਕੀ

## ਬੇਮਕਸਦ ਭੀੜ ਅਤੇ ਬਾਮਕਸਦ ਮੇਲੇ

ਗੁਜਰਾਤ ਭੁਚਾਲ ਦੇ, ਦੋ ਹਫਤਿਆਂ ਬਾਅਦ ਹੀ, ਸਥਾਨਕ ਲੋਕ ਅਤੇ ਵਿਦਿਆਰਥੀ ਪੜ੍ਹਾਈ ਲਿਖਾਈ, ਮੁੜ ਉਸਾਰੀ ਅਤੇ ਵਿਆਹ ਸ਼ਾਦੀਆਂ ਦੇ ਕਾਰਜ ਵਿੱਚ ਜੁਟ ਗਏ ਹਨ। ਮੌਤ ਅਤੇ ਵਿਨਾਸ਼ ਦੇ ਸਾਹਵੇਂ ਜਿੰਦਗੀ ਹੱਥਲ ਨਹੀਂ ਹੁੰਦੀ। ਤਬਾਹੀ ਅਤੇ ਉਸਾਰੀ ਦੇ ਕਾਰਜ ਨਾਲ ਨਾਲ ਚੱਲਦੇ ਰਹਿੰਦੇ ਹਨ।ਮੌਤ, ਜਿੰਦਗੀ ਦੇ ਜਸ਼ਨਾਂ ਨੂੰ ਮੁਲਤਵੀ ਤਾਂ ਕਰ ਦਿੰਦੀ ਹੈ, ਖਤਮ ਨਹੀਂ ਕਰ ਸਕਦੀ। ਇਹ ਕੀ ਚੀਜ਼ ਹੈ ਜੋ ਅਜਿਹੀਆਂ ਔਖੀਆਂ ਘੜੀਆਂ ਵਿੱਚ, ਮਾਨਵ ਸਮੂਹ ਨੂੰ ਨਿਤਾਣਾ ਅਤੇ ਨਿਮਾਣਾ ਨਹੀਂ ਬਣਨ ਦਿੰਦੀ? ਜਿਸ ਅੱਗੇ - ਰੰਗ ਨਸਲ, ਧਰਮ ਅਤੇ ਮੁਲਕੀ ਸਰਹੱਦਾਂ ਵੀ ਅੜਿੱਕਾ ਨਹੀਂ ਬਣਦੀਆਂ। ਇਹ ਹੈ, ਜਿਉਣ ਦੀ ਜਮਾਂਦਰੂ ਤਾਂਘ, ਸਮਾਜਿਕ ਮੂਲਪ੍ਰਵ੍ਰਿਤੀ (Gregarious Instinct) ਅਤੇ ਯੁੱਧ-ਪ੍ਰਵ੍ਰਿਤੀ। ਤਮਾਮ ਖੁਦਗਰਜੀਆਂ, ਬਦੀਆਂ ਦੇ ਬਾਵਜੂਦ, ਬੰਦਾ ਬੰਦੇ ਦਾ ਦਾਰੂ ਹੈ। ਆਫਤ - ਕੁਦਰਤੀ ਹੋਵੇ ਜਾਂ ਵਿਗੜੇ ਮਨਾਂ ਵਾਲੇ ਬੰਦਿਆਂ ਦੀ ਬਣਾਈ, ਬੰਦਾ ਹੀ ਮਦਦ ਲਈ ਬਹੁੜਦਾ ਹੈ। ਕਦੇ ਕੋਈ ਦੇਵੀ ਦੇਵਤਾ ਪ੍ਰਗਟ ਹੁੰਦਾ ਨਹੀਂ ਦੇਖਿਆ। ਗੁਜਰਾਤ ਦੇ ਭੁਚਾਲ ਨੇ ਮਸਜਦਾਂ ਤੇ ਮੰਦਰਾਂ ਦੇ ਗੁੰਬਦ ਵੀ ਢਾਏ ਹਨ। ਕਿਸੇ ਜੋਤਿਸ਼ੀ ਨੇ ਇਸ ਦੀ ਭਵਿੱਖਬਾਣੀ ਨਹੀਂ ਸੀ ਕੀਤੀ। ਜੇ ਵਿਗੜਿਆ ਬੰਦਾ ਯੁੱਧ-ਪ੍ਰਵ੍ਰਿਤੀ ਅਧੀਨ ਹੋਰਨਾਂ ਨੂੰ ਮਾਰਦਾ ਹੈ, ਮਿਧਦਾ ਹੈ ਤਾਂ ਇਸੇ ਪ੍ਰਵ੍ਰਿਤੀ ਦਾ ਸਾਧਿਆ ਰੂਪ ਉਸ ਨੂੰ ਖੇਡ ਮੈਦਾਨਾਂ ਦਾ ਸਿਤਾਰਾ ਬਣਾ ਦਿੰਦਾ ਹੈ।ਉਸ ਨੂੰ ਪਰਬਤੀ ਚੋਟੀਆਂ ਸਰ ਕਰਵਾਉਂਦਾ ਹੈ। ਇਹੀ ਹਾਲ ਸਮਾਜਕ ਮੂਲ ਪ੍ਰਵ੍ਰਿਤੀ ਦਾ ਹੈ। ਜੇ ਜਿਉਣ ਖਾਤਰ ਜਿਉਂਦੇ ਰਹਿਣ ਦੀ ਧੁੱਸ ਬੰਦੇ ਨੂੰ ਹਿੰਸਕ, ਇਕੱਲਖੋਰ, ਖੁਦਗਰਜ ਬਣਾਉਂਦੀ ਹੈ ਤਾਂ ਉਹ ਸਦਾਚਾਰ ਤੋਂ ਹੇਠਾ ਡਿੱਗਦਾ ਹੈ। ਉਸ ਨੂੰ ਆਪਣੇ ਆਪ ਤੋਂ ਅਗਾਹ ਕੁੱਝ ਨਹੀਂ ਦਿਸਦਾ। ਫਿਰ ਵੀ ਉਹ ਆਪਣੀ ਪਾਪ ਦੀ ਕਮਾਈ ਚੋਂ ਦਸਵੰਧ ਕੱਢਦਾ ਹੈ। ਪਾਠ ਰਖਵਾਉਂਦਾ ਹੈ। ਲੰਗਰ ਲਗਾਉਂਦਾ ਹੈ। ਦੇਵੀ ਦੇ ਦਰਸ਼ਨਾਂ ਲਈ ਜਾਂਦਾ ਹੈ। ਉਹ ਆਪਣੇ ਆਪ ਨੂੰ ਆਪਣੀ ਖੁਦਗਰਜ਼ੀ ਦੇ ਬਾਵਜੂਦ, ਦੂਜਿਆਂ ਨਾਲੋਂ ਤੋੜ ਨਹੀਂ ਸਕਦਾ। ਇਹੀ ਸਮਾਜਕ ਮੂਲ ਪ੍ਰਵ੍ਰਿਤੀ ਉਸ ਨੂੰ ਦੂਜਿਆਂ ਨਾਲ ਜੋੜਦੀ ਹੈ। ਇਕੱਲਾ ਤਾਂ ਰੁੱਖ ਵੀ ਓਦਰ ਜਾਂਦਾ ਸੁਣਿਆ ਹੈ। ਇਸੇ ਲਈ ਮਨੁੱਖ ਆਵਦੇ ਵਰਗਿਆ ਨਾਲ ਜੁੜਦਾ ਹੈ। ਉਹ ਦੂਸਰੇ ਦੇ ਦੁੱਖ ਵਿੱਚ ਸ਼ਰੀਕ ਹੋ ਦੁੱਖ ਵੰਡਾਉਂਦਾ ਹੈ ਅਤੇ ਖੁਸ਼ੀਆਂ ਸਾਂਝੀਆਂ ਕਰਕੇ ਸੁੱਖ ਦਾ ਅਨੁਭਵ ਕਰਦਾ ਹੈ। ਅੱਜ ਕੱਲ੍ਹ ਕਮਰਿਆਂ ਵਿੱਚ ਬੰਦ ਬੰਦਾ ਵੀ ਆਪਣੇ ਇੰਟਰਨੈਟ ਰਾਹੀਂ ਬਾਕੀ ਦੁਨੀਆਂ ਨਾਲ ਜੁੜਨਾ ਲੋਚਦਾ ਹੈ। ਬੇਸ਼ਕ ਸਰਰੀਕ ਨਿਤਾਣੇਪਣ ਜਾਂ ਬੌਧਿਕ ਆਲਸ ਕਰਕੇ ਕਮਰੇ ਵਿੱਚੋਂ ਉਹ ਬਾਹਰ ਨਾ ਨਿਕਲੇ। ਵੱਡੇ ਵੱਡੇ ਮੇਲੇ, ਸਤਸੰਗ ਅਤੇ ਪੁੰਨਿਆ ਮੱਸਿਆ ਲਈ ਜਾਂਦੀਆਂ ਵਹੀਰਾਂ ਇਸੇ ਪ੍ਰਵ੍ਰਿਤੀ ਦੀ ਖਲਾਸੀ ਲਈ ਯਤਨਸ਼ੀਲ ਹੁੰਦੀਆਂ ਹਨ। ਘਰ ਨੂੰ ਤਿਆਗ ਕੇ ਗਏ, ਸਾਲਾਂ ਬੱਧੀ ਇਕੱਲੇ, ਜੰਗਲਾਂ ਵਿੱਚ ਤੱਪ ਕਰਕੇ, ਤਪੱਸਵੀ ਵੀ ਸਮਾਜ ਵਿੱਚ ਮੁੜ ਫੇਰੀ ਪਾਉਣ ਲਈ ਆਉਂਦੇ ਸੁਣੇ ਜਾਂਦੇ ਹਨ। ਰਾਜਸੀ ਕਾਰਨਾਂ ਤੋਂ ਬਿਨਾਂ, ਖਾਲਸੇ ਦੀ ਸਿਰਜਨਾ ਦਾ 300 ਸਾਲਾਂ ਜਸ਼ਨ, ਮੱਕੇ ਮਦੀਨੇ ਜਾਂਦਾ ਹਾਜੀਆਂ ਦਾ ਸਮੂਹ, ਹਿੰਦੂਆਂ ਦੇ ਮੇਲੇ ਅਤੇ ਸਤ ਸੰਗ ਵੀ ਇਸੇ ਸਮਾਜਕ ਪ੍ਰਵ੍ਰਿਤੀ ਦੇ ਵਿਰਾਟ ਸੱਭਿਆਚਾਰਕ ਰੂਪ ਹਨ। ਇਹ ਨਹੀਂ ਹੋ ਸਕਦਾ ਕਿ ਕਰੋੜਾਂ ਦੀ ਭੀੜ ਕੁੰਭ ਦੇ ਮੇਲੇ ਤੇ ਸਿਰਫ ਮੁਕਤੀ ਲਈ ਜਾਵੇ, ਹਾਜੀ ਨੂੰ ਜੰਨ੍ਹਤ ਮਿਲਣ ਦਾ ਪੱਕਾ ਭਰੋਸਾ ਹੋਵੇ ਤੇ ਅਨੰਦਪੁਰ ਦੇ ਸਿਖਾਂ ਨੇ ਦਸਵੇਂ ਗੁਰੂ ਦੀ ਸ਼ਰਧਾ ਚੋਂ ਹੀ ਘਰਾਂ ਨੂੰ ਸਫੇਦੀ ਕਰਾਈ ਹੋਵੇ।ਇਹ ਉਹਨਾਂ ਦੇ ਸਮੁੱਚੇ ਵਿਵਹਾਰ ਦਾ ਇੱਕ ਹਿੱਸਾ ਹੈ। ਇਹਨਾਂ ਜਨ ਸਮੂਹਾਂ ਦਾ ਹਿੱਸਾ ਬਣਨ ਲਈ, ਮਨੁੱਖ ਨੂੰ, ਉਸ ਦੀ ਇਹ ਪ੍ਰਵਿਤੀ ਹੀ ਖਿੱਚ ਕੇ ਲਿਆਉਂਦੀ ਹੈ। ਉਸ ਦੀ ਰੋਜ ਮਰ੍ਹਾ ਦੀ ਬੋਰੀਅਤ ਟੁੱਟਦੀ ਹੈ। ਘਰਾਂ ਦੀਆਂ ਵਲਗਣਾਂ ਵਿੱਚ ਕੈਦ, ਔਰਤਾਂ ਬੱਚਿਆਂ ਨੂੰ, ਬਾਹਰਲੀ ਦੁਨੀਆਂ ਨੂੰ ਦੇਖਣ ਦਾ ਬਹਾਨਾ ਮਿਲਦਾ ਹੈ। ਉਲੰਪਿਕ ਖੇਡਾਂ, ਜੱਸੋਵਾਲ ਦੇ ਕਰਾਏ ਸੱਭਿਆਚਾਰਕ ਇਕੱਠ, ਗੁਰਸ਼ਰਨ ਭਾਅ ਜੀ ਦੇ ਨਾਟਕ ਮੇਲੇ ਤੇ ਤਰਕਸ਼ੀਲ ਮੇਲੇ, ਮਰਨ ਉਪਰੰਤ ਮੁਕਤੀ ਦੀ ਕਾਮਨਾ ਲਈ ਨਹੀਂ ਕੀਤੇ ਜਾਂਦੇ। ਆਵਦੇ ਵਰਗਿਆ ਦੇ ਇਕੱਠ ਵਿੱਚ ਮਿਲ ਕੇ, ਰੱਲਕੇ ਮਨੁੱਖ ਖੁਸ਼ ਹੁੰਦਾ ਹੈ ਆਪਣੇ ਆਪ ਨੂੰ ਸੁਰੱਖਿਅਤ ਸਮਝਦਾ ਹੈ। ਜਿਵੇਂ ਕਤਰਾ ਸਮੁੰਦਰ ਵਿੱਚ ਰੱਲ ਕੇ ਸਮੁੰਦਰ ਦੀ ਵਿਸ਼ਾਲਤਾ ਦਾ ਹਿੱਸਾ ਬਣ ਜਾਂਦਾ ਹੈ। ਦਰਖਤ ਦੂਸਰੇ ਦਰਖਤਾਂ ਨਾਲ ਰੱਲ ਕੇ ਜੰਗਲ ਬਣ ਜਾਂਦਾ ਹੈ ਅਤੇ ਫੁੱਲ ਦੂਜੇ ਫੁੱਲਾਂ ਨਾਲ ਮਿਲ ਕੇ ਬਹਾਰ ਸਿਰਜਦਾ ਹੈ। ਪੁੰਨਿਆ ਮੱਸਿਆ ਨੂੰ ਲਗਦੇ ਮੇਲੇ, ਹਫਤਾਵਾਰੀ ਸਤ ਸੰਗ ਵਿੱਚ ਆਪ ਮੁਹਾਰੀਆਂ ਆਈਆਂ ਸੰਗਤਾਂ ਨੂੰ ਰਾਜਸੀ ਨੇਤਾ ਅਤੇ ਅੱਜ ਕੱਲ੍ਹ ਦੇ ਗੁਰੂ ਆਪਣਾ ਪਿੱਛਲੱਗ ਬਣਾਉਣ ਲਈ ਐਕਸਪੋਲਾਇਟ ਕਰਦੇ ਹਨ। ਚੱਕਰਾਂ ਵਿੱਚ ਫਸੀ ਜਨਤਾ ਨੂੰ ਹੋਰ ਚੱਕਰ ਵਿੱਚ ਪਾਉਂਦੇ ਹਨ। ਜੇ ਅਸੀਂ ਚਾਹੁੰਦੇ ਹਾਂ, ਕਿ ਇਹਨਾਂ ਬੇਮਕਸਦ ਭੀੜਾਂ ਦੀ ਅਥਾਅ ਮਨੁੱਖੀ ਸ਼ਕਤੀ ਅਤੇ ਸਮਾਂ ਬਰਬਾਦ ਨਾ ਹੋਵੇ, ਤਾਂ ਸਾਨੂੰ ਬਾਮਕਸਦ ਮੇਲੇ ਅਤੇ ਸੱਭਿਆਚਾਰਕ ਇਕੱਠਾ ਦੀ ਸਮਾਂਨਤਰ ਲਹਿਰ ਚਲਾਉਣੀ ਹੋਵੇਗੀ। ਹੁਣ ਅਜਿਹੇ ਧਾਰਮਿਕ ਇਕੱਠਾ ਨੂੰ ਸਿਰਫ ਨਿੰਦਿਆ ਨਹੀਂ ਸਰਨਾ। ਆਮ ਬੰਦਾ ਸਮੂਹ ਦੇ ਵੇਗ ਨੂੰ ਮਾਣਦਾ ਹੈ, ਇਹ ਉਸ ਨੂੰ ਉਕਸਾਉਂਦਾ ਹੈ, ਥ੍ਰਿਲ ਕਰਦਾ ਹੈ। ਹੁਣ ਲੋੜ ਹੈ, ਰੋਟੀ ਕੱਪੜਾ ਅਤੇ ਮਕਾਨ ਦੇ ਓਹੜ ਪੋਹੜ ਕਰਨ ਦੇ ਨਾਲ ਨਾਲ, ਬੱਚਿਆਂ ਲਈ ਮੇਲੇ ਹੋਣ, ਔਰਤਾਂ ਲਈ ਮੇਲੇ ਹੋਣ, ਖੇਡ ਮੇਲੇ ਹੋਣ, ਕਿਸਾਨ ਮੇਲੇ ਹੋਣ, ਨੌਜਵਾਨ ਮੇਲੇ ਹੋਣ, ਵਿਗਿਆਨ ਮੇਲੇ ਹੋਣ ਅਤੇ ਤਰਕਸ਼ੀਲ ਮੇਲੇ ਹੋਣ।

*ਮੁਲਾਕਾਤ*

## "ਮੌਜੂਦਾ ਗਲੋਬੇਲਾਈਜੇਸ਼ਨ ਲੰਗੜੀ ਗਲੋਬੇਲਾਈਜੇਸ਼ਨ ਹੈ।" – ਡਾ. ਸੁੱਚਾ ਸਿੰਘ ਗਿੱਲ

ਪੰਜਾਬੀ ਵਿਸ਼ਵਵਿਦਿਆਲਾ ਪਟਿਆਲਾ ਦੇ ਕੈਂਪਸ ਵਿੱਚ ਦਰਮਿਆਨੇ ਜਿਹੇ ਕੱਦ, ਚੋੜੇ ਮੱਥੇ, ਅਨੁਭਵ ਅਤੇ ਚਿੰਤਨ ਨਾਲ ਰੋਸ਼ਨ ਅੱਖਾਂ ਵਾਲੀ ਕੋਈ ਸ਼ਖਸ਼ੀਅਤ ਜੇ ਟੱਕਰ ਜਾਵੇ ਤਾਂ ਨਿੱਝਕ ਬੁਲਾ ਲਵੋ - ਇਹ ਡਾ. ਸੁੱਚਾ ਸਿੰਘ ਗਿੱਲ ਹੋਵੇਗਾ।ਉਸ ਦੀ ਖੂਬੀ ਇਹ ਨਹੀਂ ਕਿ ਉਹ ਅਰਥ ਵਿਭਾਗ ਦਾ ਮੁੱਖੀ ਹੈ, ਸਗੋਂ ਇਹ ਹੈ ਕਿ ਉਸ ਨੇ ਪਿੰਡ ਦੀ ਸਕੂਲੀ ਪੜਾਈ ਕਰਕੇ ਵਿਸ਼ਵ ਵਿਦਿਆਲੇ ਤੱਕ ਦਾ ਸ਼ਾਨਾਮੱਤਾ ਸਫਰ ਤੈਅ ਕੀਤਾ ਤੇ ਅਕਾਦਮਿਕ ਹੀ ਨਹੀਂ, ਸਮਾਜਿਕ ਅਤੇ ਜਮਹੂਰੀ ਸਰੋਕਾਰਾਂ ਦੇ ਝੰਡਾ ਬਰਦਾਰ ਵਜੋਂ ਵੀ ਕਰਮਸ਼ੀਲ ਰਹਿ ਰਿਹਾ ਹੈ। ਉਸ ਨਾਲ ਕੀਤੀ ਸਰਸਰੀ ਗੱਲ ਬਾਤ ਵੀ ਵਿਚਾਰ ਚਰਚਾ ਹੋ ਨਿਬੜਦੀ ਹੈ। ਅਵਤਾਰ ਗੋਂਦਾਰਾ ਨਾਲ ਹੋਈ ਅਜਿਹੀ ਗੱਲ ਬਾਤ ਦੇ ਕੁੱਝ ਅੰਸ਼ ਹਾਜਰ ਹਨ ... । *ਅਦਾਰਾ*

---

*? ਡਾ. ਸਾਹਿਬ, ਪਹਿਲੀ ਕਿਲਕਾਰੀ- ਕਿੱਥੇ ਮਾਰੀ, ਕਿੱਥੇ ਰੁੜ੍ਹਨਾ ਸਿੱਖੇ, ਅਤੇ ਫੇਰ ਤੁਰਨਾ।*

- ਮੈਂ ਗੁਰਦਾਸਪੁਰ ਦੇ ਨੇੜਲੇ ਪਿੰਡ ਜੀਵਨਵਾਲਾ ਚ ਜੰਮਿਆਂ। ਮੇਰੇ ਪਿਤਾ ਛੋਟੇ ਕਿਸਾਨ ਹਨ। ਪਿੰਡ ਦੇ ਸਕੂਲ ਚੋਂ ਮੈਂ ਪੜ੍ਹਿਆ। ਮੇਰੇ ਮਾਤਾ ਪਿਤਾ ਅਨਪੜ੍ਹ ਸਨ। ਆਪਣੇ ਪਰਿਵਾਰ ਅਤੇ ਰਿਸ਼ਤੇਦਾਰਾਂ ਚੋਂ ਮੈਂ ਪਹਿਲਾਂ ਪੋਸਟਗਰੈਜੂਏਟ ਹਾਂ। ਤੇ ਪਹਿਲਾ ਬੰਦਾ ਜਿਸਨੇ ਪੀ. ਐਚ. ਡੀ. ਕੀਤੀ ਤੇ ਯੂਨੀਵਰਸਿਟੀ ਚੋਂ ਨੌਕਰੀ ਕਰਦਾ ਹਾਂ।

*? ਪੜ੍ਹਨ ਲਈ ਕਿਸੇ ਟੀਚਰ ਜਾਂ ਰਿਸ਼ਤੇਦਾਰ ਤੋਂ ਵੀ ਪ੍ਰੇਰਣਾ ਮਿਲੀ।*

- ਮੇਰੇ ਫਾਦਰ ਨੇ ਮੈਨੂੰ ਪ੍ਰੇਰਿਆ ਕਿ ਸਾਡੇ ਕੋਲ ਜ਼ਮੀਨ ਬਹੁਤ ਥੋੜ੍ਹੀ ਹੈ। ਅਸਲ ਵਿੱਚ ਉਹ ਸਕੂਲ ਪੜ੍ਹਦੇ ਹੁੰਦੇ ਸੀ। ਉਨ੍ਹਾਂ ਨੇ 3,4 ਜਮਾਤਾਂ ਵੀ ਪੜ੍ਹੀਆਂ। ਉਹ ਜਦੋਂ ਪੜ੍ਹਦੇ ਸੀ। ਉਨ੍ਹਾਂ ਦੇ ਪਿਤਾ ਜੀ ਦੀ ਮੌਤ ਹੋ ਗਈ। ਉਨ੍ਹਾਂ ਦੇ ਭਰਾਵਾਂ ਨੇ, ਉਨ੍ਹਾਂ ਨੂੰ ਖੇਤੀ 'ਚ ਲਾ ਲਿਆ। ਪਹਿਲਾਂ ਜ਼ਮੀਨ ਚੰਗੀ ਸੀ। 20-25 ਏਕੜ ਫੇਰ ਹੌਲੀ ਹੌਲੀ ਚਾਰ ਪੰਜ ਏਕੜ ਜ਼ਮੀਨ ਰਹਿ ਗਈ। ਜਦੋਂ ਅਸੀਂ ਹੋਸ਼ ਸੰਭਾਲੀ, ਏਨੀ ਜ਼ਮੀਨ 'ਚ ਗੁਜ਼ਾਰਾ ਚਲਾਉਣਾ ਔਖਾ ਸੀ। ਫੇਰ ਸਾਡੇ ਪਿੰਡ ਉਨ੍ਹਾਂ ਦਿਨਾਂ 'ਚ ਸੇਮ ਪੈ ਗਈ। ਉਨ੍ਹਾਂ ਨੂੰ ਮੱਝਾਂ ਰੱਖ ਕੇ ਗੁਜ਼ਾਰਾ ਕਰਨਾ ਪਿਆ। ਉਨ੍ਹਾਂ ਨਾਲ ਪੜ੍ਹਦੇ ਬੱਚੇ ਅਫਸਰ ਬਣ ਗਏ। ਉਨ੍ਹਾਂ ਨੂੰ ਲੱਗਿਆ, ਪੜ੍ਹਾਈ ਬਹੁਤ ਵਧੀਆ ਚੀਜ਼ ਹੈ। ਇਸ ਤੋਂ ਬਿਨ੍ਹਾਂ ਸਾਡੇ ਟੀਚਰ, ਦੇਵਰਾਜ, ਜਿੰਨ੍ਹਾਂ ਦੀ ਉਮਰ ਹੁਣ 90 ਸਾਲ ਤੋਂ ਉੱਪਰ ਹੈ। ਉਨ੍ਹਾਂ ਦਾ ਕਹਿਣਾ ਸੀ ਕਿ ਮੇਰਾ ਪੜ੍ਹਾਇਆ ਬੰਦਾ ਅਫ਼ਸਰ ਬਣੇਗਾ। ਉਹ ਕੁੱਟਦੇ ਵੀ ਬਹੁਤ ਸੀ ਅਤੇ ਪਿਆਰ ਵੀ ਬਹੁਤ ਕਰਦੇ ਸੀ। ਉਨ੍ਹਾਂ ਨੇ ਬਹੁਤ ਹੀ ਪ੍ਰੇਰਣਾ ਦਿੱਤੀ। ਹੌਸਲਾ ਅਫਜ਼ਾਈ ਕੀਤੀ। ਵਜ਼ੀਫੇ ਲਈ ਸਾਨੂੰ ਵੱਖ ਵੱਖ ਸੈਂਟਰਾਂ 'ਚ ਲੈ ਕੇ ਜਾਂਦੇ ਸੀ। ਫਖ਼ਰ ਨਾਲ ਕਹਿੰਦੇ ਸੀ ਫਲਾਣਾ ਵਿਦਿਆਰਥੀ ਮੇਰਾ ਅਫਸਰ ਲੱਗਾ ਹੈ। ਤੀਸਰਾ ਫੈਕਟਰ, ਸਾਡੇ ਪਿੰਡ ਦਾ ਸਰਪੰਚ ਸੀ। ਬਾਅਦ 'ਚ ਪਤਾ ਲੱਗਿਆ ਉਹ ਕਾਮਰੇਡ ਸੀ। ਉਸ ਦੀ ਬਹੁਤ ਦੇਣ ਹੈ। ਉਹ ਦੂਜੇ ਤੀਜੇ ਦਿਨ, ਸਕੂਲ 'ਚ ਆ ਕੇ ਚੈਕ ਕਰਦਾ ਸੀ, ਕਿ ਪੜ੍ਹਾਈ ਹੋ ਰਹੀ ਹੈ ਕਿ ਨਹੀਂ। ਸਾਨੂੰ ਪੁੱਛਦਾ ਸੀ, ਕਿ ਕੋਈ ਤੰਗੀ-ਤਕਲੀਫ ਤਾਂ ਨਹੀਂ। ਸਕੂਲ 'ਚ ਕਿਸੇ ਸਹੂਲਤ ਦੀ ਲੋੜ ਹੈ ਤਾਂ ਮੈਂ ਪ੍ਰਬੰਧ ਕਰਦਾ ਹਾਂ। ਇਸ ਤੀਸਰੇ ਫੈਕਟਰ ਦੀ ਬਹੁਤ ਦੇਣ ਹੈ ਇਸ ਤੋਂ ਬਿਨ੍ਹਾਂ ਸਕੂਲ ਦਾ **Inspection Mechanism** ਬਹੁਤ ਤੇਜ਼ ਸੀ। ਹਰ ਸਾਲ ਜਾਂ ਸਾਲ 'ਚ ਦੋ ਵਾਰੀ ਸਕੂਲ ਦੀ **Inspection** ਹੁੰਦੀ ਸੀ। ਬਾਹਰੋਂ ਆ ਕੇ ਅਧਿਕਾਰੀਆਂ ਨੇ ਕਲਾਸ ਚੋਂ ਬੱਚੇ ਖੜੇ ਕਰਕੇ ਸੁਆਲ ਪੁੱਛਣੇ, ਸਫਾਈ ਦੇਖਣੀ। ਸਾਡਾ ਸਕੂਲ ਇੰਨਾਂ ਦਿਲ ਖਿੱਚਵਾਂ ਸੀ। ਫੁੱਲ ਲੱਗੇ ਹੁੰਦੇ। ਵੈਸੇ ਜੀਅ ਕਰਦਾ ਸੀ, ਉੱਥੇ ਜਾਇਆ ਜਾਵੇ। ਹੁਣ, ਪਿੱਛੇ ਜਦੋਂ ਪਿੰਡ ਗਿਆ ਤੇ ਸਕੂਲ ਦੀ ਹਾਲਤ ਦੇਖੀ ਤਾਂ ਮੇਰੀਆਂ ਅੱਖਾਂ ਭਰ ਆਈਆਂ। ਐਨਾ ਭੈੜਾ ਹਾਲ ਹੈ। ਕਮਰੇ ਢਹੇ ਸੀ। ਉਸ ਤਰ੍ਹਾਂ ਦੀ ਸਕੂਲ 'ਚ ਰੌਣਕ ਨਹੀਂ ਸੀ। ਨਾ ਸਜਾਵਟ ਸੀ।

*? ਤੁਸੀਂ ਪੇਂਡੂ ਅਤੇ ਸ਼ਹਿਰੀ ਸਰਕਾਰੀ ਸਕੂਲਾਂ 'ਚ ਪੜ੍ਹਕੇ ਵੀ ਮਾਅਰਕੇ ਮਾਰੇ। ਅੱਜ ਕੱਲ੍ਹ ਦੇ ਮਾਡਲ ਤੇ ਪਬਲਿਕ ਸਕੂਲਾਂ ਬਾਰੇ ਤੁਹਾਡੀ ਕੀ ਰਾਇ ਹੈ।*

- ਉਸ ਵੇਲੇ ਮਾਡਲ ਸਕੂਲ ਜਾਂ ਕਾਨਵੈਂਟ ਸਕੂਲ ਦਾ ਬੱਚਾ ਜੋ ਪੜ੍ਹਕੇ ਆਉਂਦਾ ਸੀ ਉਸਨੂੰ ਅੰਗਰੇਜ਼ੀ ਬੋਲਣੀ ਤਾਂ ਆਉਂਦੀ ਸੀ। ਪਰ ਲਿਖਣੀ ਨਹੀਂ ਸੀ ਆਉਂਦੀ। ਉਨ੍ਹਾਂ ਨੂੰ ਗ੍ਰਾਮਰ ਨਹੀਂ ਸੀ ਆਉਂਦੀ। ਉਨ੍ਹਾਂ ਦਾ ਹਿਸਾਬ ਬੜਾ ਕਮਜ਼ੋਰ ਸੀ। ਇਸ ਕਰਕੇ ਨੰਬਰਾਂ 'ਚ ਉਹ ਸਾਡੇ ਨਾਲੋਂ ਫਾਡੀ ਹੁੰਦੇ ਸਨ। ਜਿਵੇਂ ਹਿਸਾਬ 'ਚ ਮੇਰੇ ਨੰਬਰ 75 ਪ੍ਰਤੀਸ਼ਤ ਜਾਂ 95 ਪ੍ਰਤੀਸਤ ਆਉਂਦੇ ਸੀ। ਉਹ ਬੱਚੇ 50 ਪ੍ਰਤੀਸ਼ਤ ਹੀ ਰਹਿ ਜਾਂਦੇ ਸੀ। ਜੇ ਉਨ੍ਹਾਂ ਦੇ ਨੰਬਰ ਅੰਗਰੇਜ਼ੀ ਚੋਂ 75 ਪ੍ਰਤੀਸ਼ਤ ਆ ਜਾਂਦੇ ਤਾਂ ਸਾਡੇ ਵੀ 55 ਜਾਂ 60 ਪ੍ਰਤੀਸ਼ਤ ਤਕ ਆ ਜਾਂਦੇ ਸੀ। ਮੈਨੂੰ ਲਗਦੈ, ਵਿਦਿਆ ਦੇ ਮਾਮਲੇ 'ਚ ਉਹ ਸਕੂਲ ਜਿੱਥੇ ਅਮੀਰ ਤੇ ਗਰੀਬ ਇਕੱਠੇ ਨਹੀਂ ਪੜ੍ਹਦੇ ਉਨ੍ਹਾਂ ਬੱਚਿਆਂ 'ਚ ਕੁਝ ਘਾਟਾਂ ਰਹਿ ਜਾਂਦੀਆਂ ਹਨ। ਇਸ ਕਰਕੇ **Mixing of Students Popula-tion** ਬਹੁਤ ਜ਼ਰੂਰੀ ਹੈ। ਛੋਟੀ ਜਿੰਦਗੀ 'ਚ ਅਮੀਰ ਬੱਚੇ ਦਾ ਗਰੀਬੀ ਬਾਰੇ ਅਤੇ ਗਰੀਬ ਬੱਚੇ ਦਾ ਅਮੀਰੀ ਬਾਰੇ ਅਨੁਭਵ ਹੋ ਜਾਂਦਾ ਹੈ। ਕਿਉਂਕਿ ਬੱਚਿਆਂ 'ਚ **Mixing** ਅਤੇ ਦੋਸਤੀ ਸੰਭਵ ਹੈ। ਜੋ ਵੱਡਿਆਂ 'ਚ ਸੰਭਵ ਨਹੀਂ ਹੁੰਦੀ। ਜੇ ਇਉਂ ਨਹੀਂ ਹੁੰਦਾ, ਤਾਂ ਬੱਚੇ ਬਹੁਤ ਸਾਰੀਆਂ ਸੱਚਾਈਆਂ ਤੋਂ ਵਿਰਵੇ ਰਹਿ ਜਾਂਦੇ ਹਨ। ਅੱਜ ਦੇ ਮਾਡਲ ਸਕੂਲਾਂ 'ਚ ਇਹ ਗੱਲ ਨਹੀਂ ਹੈ। ਉਨ੍ਹਾਂ 'ਚ ਜ਼ਿਆਦਾ ਅਮੀਰ ਬੱਚੇ ਪੜ੍ਹਦੇ ਹਨ। ਉਹ **Mixing** ਨਹੀਂ ਹੋ ਰਹੀ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਦੇ ਮਾਡਲ ਸਕੂਲਾਂ ਦੇ ਬੱਚੇ, ਜੋ ਪ੍ਰਬੰਧਕ ਜਾਂ ਡਾਕਟਰ ਬਣਦੇ ਹਨ ਅਤੇ ਉਨ੍ਹਾਂ ਦਾ ਵਾਹ ਪੇਂਡੂ ਆਬਾਦੀ ਨਾਲ ਪੈਂਦਾ ਹੈ। ਤਾਂ ਉਨ੍ਹਾਂ ਨੂੰ ਉਨ੍ਹਾਂ ਦੀ ਗੱਲ ਸਮਝ ਨਹੀਂ ਪੈਂਦੀ। ਅਜੇਹੇ ਡਾਕਟਰ ਮੁੰਡੇ ਅਕਸਰ ਕਹਿੰਦੇ ਸੁਣੇ ਆ ਕਿ ਅਸੀਂ ਪਿੰਡ ਵਿੱਚ ਨੌਕਰੀ ਨਹੀਂ ਕਰਨੀ। ਅੱਜਕਲ੍ਹ ਇਹ ਪਾੜਾ ਬਹੁਤ ਵਧ ਰਿਹਾ ਹੈ। ਸਾਡੇ ਵਰਗੇ ਮੁਲਕ 'ਚ ਜਿੱਥੇ ਪੇਂਡੂ ਆਬਾਦੀ ਬਹੁਤ ਜ਼ਿਆਦਾ ਹੈ, ਉੱਥੇ ਹੋਰ ਵੀ ਮਾੜੀ ਗੱਲ ਹੈ।

*? ਤੁਸੀਂ ਆਪਣੇ ਸਿਆਸੀ ਸਮਾਜਿਕ ਸਰੋਕਾਰ ਕਿਵੇਂ ਗ੍ਰਹਿਣ ਕੀਤੇ। ਇੱਧਰ ਕਿਵੇਂ ਰੁਝਾਣ ਬਣਿਆ।*

- ਯੂਨੀਵਰਸਿਟੀ ਦੀ ਅਕਾਦਮਿਕ **Life** ਹੈ। ਇੱਥੇ **Multifarious Activities** ਹੁੰਦੀਆਂ ਹਨ। ਵੈਸੇ ਤਾਂ ਕੁਝ ਸ਼ੁਰੂਆਤ ਸਕੂਲ ਵਿੱਚ ਹੀ ਹੋ ਗਈ ਸੀ। ਪ੍ਰੀਤਮ ਸਿੰਘ ਗੁਰਾਇਆ, ਸਾਡੇ ਸਕੂਲ ਦੇ ਪ੍ਰਿੰਸੀਪਲ ਹੋਇਆ ਕਰਦੇ ਸੀ। ਉਨ੍ਹਾਂ ਨੇ ਪ੍ਰਸਿੱਧ ਲੇਖਕ ਅਤੇ ਅਲੋਚਕ ਪ੍ਰੋ: ਕਸੇਲ ਨੂੰ ਬੁਲਾ ਕੇ ਲੈਕਚਰ ਕਰਾਉਣੇ। ਕਵੀ ਦਰਬਾਰ ਕਰਵਾਉਣੇ। ਅੱਗੇ ਕਾਲਜ ਵਿੱਚ ਵੀ ਥੋੜ੍ਹੀ ਬਹੁਤ ਸਰਗਰਮੀ ਹੁੰਦੀ ਰਹਿੰਦੀ ਸੀ। ਲੇਕਿਨ ਯੂਨੀਵਰਸਿਟੀ 'ਚ ਸਰਗਰਮੀਆਂ ਦਾ ਹੜ੍ਹ ਆ ਗਿਆ। ਇੱਥੇ ਸ਼ਿਵ ਕੁਮਾਰ ਅਤੇ ਹੋਰ ਕਵੀਆਂ ਦੇ ਕਵੀ ਦਰਬਾਰ ਹੋਏ। ਇਹ ਸਾਰਾ ਕੁੱਝ ਬੜਾ ਦਿਲਚਸਪ ਸੀ। ਯੂਨੀਵਰਸਿਟੀ 'ਚ **Lecture Series** ਹੁੰਦੀਆਂ ਸੀ। ਮੇਰੇ ਹੁੰਦਿਆਂ ਸਾਡੇ ਵਿਭਾਗ 'ਚ ਤਿੰਨ ਚਾਰ ਪ੍ਰਸਿੱਧ ਬੰਦੇ ਲੈਕਚਰ ਦੇਣ ਆਏ। ਜਿੰਨ੍ਹਾਂ ਤੋਂ ਬਹੁਤ ਪ੍ਰੇਰਣਾ ਮਿਲੀ। ਮਿਸਜ਼ ਜੋਹਨ ਬੈਨਸਨ ਲੈਕਚਰ ਦੇਣ ਆਈ ਸੀ। ਉਹ ਅਰਥ ਸਾਸ਼ਤਰ ਬਾਰੇ ਬੋਲੀ, ਲੇਕਿਨ ਉਨ੍ਹਾਂ ਨੂੰ ਦੇਖਣਾ, ਉਨ੍ਹਾਂ ਨਾਲ ਥੋੜੀ ਬਹੁਤੀ ਗੱਲਬਾਤ, ਉਨ੍ਹਾਂ ਦੀ ਸਖਸ਼ੀਅਤ, ਇਹ ਇਕ ਵਿਲੱਖਣ ਤਜ਼ਰਬਾ ਸੀ। ਅਸ਼ੋਕ ਰੁਦਰਾ, ਬੜੇ ਪ੍ਰਸਿੱਧ ਚਿੰਤਕ ਹੋਏ ਹਨ, ਜਿੰਨ੍ਹਾਂ ਨੇ 'ਪੈਦਾਵਾਰ ਦੇ ਢੰਗ' ਸੰਬੰਧੀ ਬਹਿਸ ਚਲਾਈ। ਉਹ ਹਫਤਾ ਲੈਕਚਰ ਦੇ ਕੇ ਗਏ। ਫੇਰ ਪ੍ਰੋ. ਅਮਿਤ ਅਤੇ ਹੋਰ ਨਾਮਵਰ ਬੰਦੇ ਵੀ ਆਏ। ਏਦਾਂ ਦੀ ਸਰਗਰਮੀ ਸਾਡੀ ਯੂਨੀਵਰਸਿਟੀ ਵਿੱਚ ਬਹੁਤ ਸੀ, ਜਿਸਨੇ ਕਾਫੀ ਪ੍ਰਭਾਵਿਤ ਕੀਤਾ। ਇਸ ਗੱਲ ਨੇ ਪ੍ਰੇਰਨਾ ਦਿੱਤੀ ਕਿ ਕਿਸੇ ਵਿਸ਼ੇ 'ਚ ਕਮਾਲ ਹਾਸਲ ਕਰਨ ਨਾਲ ਹੀ ਤੁਸੀਂ ਜਿੰਦਗੀ 'ਚ ਪ੍ਰਾਪਤਆਂ ਕਰ ਸਕਦੇ ਹੋ। ਏ ਹਦੇ ਨਾਲ ਹੀ ਯੂਨੀਵਰਸਿਟੀ 'ਚ ਸਟੂਡੈਂਟਸ ਯੂਨੀਅਨ ਨਾਲ ਪਹਿਲੀ ਦਫਾ ਵਾਹ ਪਿਆ। ਸਟੂਡੈਂਟ ਕੌਸਲ 'ਚ ਅਸੀਂ ਆਵਦੇ ਨੁਮਾਇੰਦੇ ਭੇਜੇ। ਦੂਜਾ ਸਾਡੀ **Economics Association** ਹੁੰਦੀ ਸੀ। ਸਾਡੇ ਪੇਂਡੂ ਗਰੁੱਪ ਨੇ ਮੈਨੂੰ ਖੜ੍ਹਾ ਕੀਤਾ। ਮੈ ਐਮ ਏ. ਦੇ ਪਹਿਲੇ ਸਾਲ 'ਚ ਫਸਟ ਆਇਆ ਸੀ। ਦੂਜੇ ਪਾਸੇ ਇਕ ਸ਼ਹਿਰੀ ਮੁੰਡਾ ਖੜ੍ਹਾ ਹੋ ਗਿਆ। ਜਿਸ ਦੀ ਸ਼ਕਲ ਅਤੇ ਸਿਫਤ ਐਕਟਰ ਰਾਜੇਸ਼ ਖੰਨਾ ਨਾਲ ਮਿਲਦੀ ਸੀ। ਉਸਨੂੰ ਕਾਫੀ ਵੋਟਾਂ ਦੇ ਫਰਕ ਨਾਲ ਮੈਂ ਹਰਾਇਆ। ਦਰਸ਼ਨ ਸਿੰਘ ਫੇਰੂਮਾਨ ਦੇ ਮਰਨ ਵਰਤ ਰੱਖਣ ਮੌਕੇ ਯੂਨੀਵਰਸਿਟੀ 'ਚ ਕਾਫੀ ਰੌਲਾ ਪਿਆ। ਸਾਡੇ ਆਪਣੇ ਵਿਭਾਗ 'ਚ ਛੋਟੀਆਂ ਮੋਟੀਆਂ ਸਮੱਸਿਆਵਾਂ ਆਈਆਂ। ਅਸੀਂ ਪਾਲਾਬੰਦੀ ਕੀਤੀ। ਫੇਰ ਵਾਈਸਚਾਂਸਲਰ ਨੂੰ ਮਿਲੇ। ਤੇ ਸਾਡੀਆਂ ਸਮੱਸਿਆਵਾਂ ਹੱਲ ਹੋਇਆਂ। ਸਾਨੂੰ ਅਹਿਸਾਸ ਹੋਇਆ ਕਿ ਸਮੂਹਕ ਸਰਗਰਮੀ ਨਾਲ ਜ਼ਿੰਦਗੀ 'ਚ ਕੁੱਝ ਕੀਤਾ ਜਾ ਸਕਦਾ ਹੈ। ਕਲਾਸ ਤੋਂ ਬਾਹਰ ਜਿਹੜੇ ਦੋਸਤਾਂ ਦਾ ਸਾਥ ਮਿਲਿਆ। ਉਹ ਸਿਆਸੀ ਸਾਥ ਸੀ। ਇਸ ਨਾਲ ਬਾਹਰੀ ਦੁਨੀਆਂ ਨੂੰ ਦੇਖਣ ਵਾਲੇ ਨੇਤਰ ਦੇ ਖੁੱਲ੍ਹਣ ਦਾ ਸਿਲਸਿਲਾ ਸ਼ੁਰੂ ਹੋਇਆ। ਮਾਰਕਸਿਜ਼ਮ ਸਾਡੇ ਕੋਰਸ ਵਿੱਚ ਸੀ, ਮਾਰਕਸ ਦਾ ਮਾਡਲ ਆਫ ਡੀਵੇਲਪਮੈਂਟ ਪੜ੍ਹ ਕੇ, ਮਨ 'ਚ ਆਇਆ ਕਿ ਮਾਰਕਸ ਨੂੰ ਪੜ੍ਹਨਾ ਚਾਹੀਦਾ ਹੈ। ਸਮਝਣਾ ਚਾਹੀਦਾ ਹੈ। ਅਮਰਜੀਤ ਚੰਦਨ, ਹਰਭਜਨ ਹਲਵਾਰਵੀ, ਇਹ ਉਨ੍ਹਾਂ ਦਿਨਾਂ 'ਚ ਨਕਸਲਾਈਟ ਲਹਿਰ ਦੇ ਹੋਲਟਾਇਮਰ ਸਨ, ਸਾਡੇ ਕੋਲ ਆਉਂਦੇ ਸਨ। ਕਾਮਰੇਡ ਰਹਿਬਰ, ਕਾਮਰੇਡ ਸੋਹਲ ਹੁਰਾਂ ਆ ਕੇ ਸਕੂਲਿੰਗ ਦੀ ਪ੍ਰੀਕ੍ਰਿਆ ਸ਼ੁਰੂ ਕੀਤੀ। ਫਰੰਟੀਅਰ ਪਰਚੇ ਨੂੰ ਵੀ ਉਸੇ ਸਮੇਂ ਜਾਰੀ ਕੀਤਾ ਗਿਆ। ਇੰਨ੍ਹਾਂ ਨੇ ਵੀ ਮਾਰਕੀਸਜ਼ਮ ਨੂੰ ਪੜ੍ਹਨ ਦੀ ਗੱਲ ਕੀਤੀ। ਕੁੱਝ ਲੋਕ ਕਹਿੰਦੇ ਸਨ, ਜੇ ਸਮਾਜ ਨੂੰ ਸਮਝਣਾ ਤੇ ਤਬਦੀਲ ਕਰਨਾ ਹੈ, ਤਾਂ ਮਾਰਕਸਿਜ਼ਮ ਨੂੰ ਪੜ੍ਹਨ ਦੀ ਜਰੂਰਤ ਹੈ। ਇਸੇ ਪ੍ਰਕ੍ਰਿਆ 'ਚ ਇਹ ਜ਼ਜ਼ਬਾ ਪੈਦਾ ਹੋਇਆ ਕਿ ਜਿਹੜੇ ਸੂਝਬਾਨ ਬੰਦੇ ਨੇ। ਪੜ੍ਹੇ ਲਿਖੇ ਬੰਦੇ ਨੇ। ਉਨ੍ਹਾਂ ਨੂੰ ਆਪਣੇ ਆਪ ਨੂੰ ਪ੍ਰੋਮੋਟ ਕਰਨ ਦੀ ਬਜਾਏ, ਸਮਾਜ ਵਿੱਚ ਇਨਕਲਾਬੀ ਤਬਦੀਲੀਆਂ ਲਿਆਉਣ ਲਈ ਯੋਗਦਾਨ ਪਾਉਣਾ ਚਾਹੀਦਾ ਹੈ। ਤੇ ਅਸੀਂ ਇਉਂ, ਏਸ ਪਾਸੇ ਵਲ ਪ੍ਰੇਰਿਤ ਹੋਏ। ਪਰ ਉਸ ਵਕਤ ਜੋ ਵਿਅਕਤੀਗਤ ਕਤਲਾਂ ਦੀ ਲਾਈਨ ਸੀ, ਸਾਨੂੰ ਲੱਗਿਆ ਏਸ ਵਿੱਚ ਤਰੁਟੀਆਂ ਨੇ। ਏਸ ਕਰਕੇ ਇਸ ਨੂੰ ਸੁਧਾਰਨ ਦੀ ਲੋੜ ਹੈ। ਤੇ ਏਸ ਕਰਕੇ ਅਸੀਂ ਏਸ ਪਾਸੇ ਜਾਣ ਦਾ ਮਨ ਵੀ ਨਹੀਂ ਬਣਾਇਆ। ਫੇਰ ਮੈਂ ਐਮ. ਏ.

ਕਰਨ ਤੋਂ ਬਾਅਦ ਲੈਕਚਰਾਰ ਲੱਗ ਗਿਆ। ਫੇਰ ਇਕ ਵੱਖਰੀ ਦੁਨੀਆਂ 'ਚ ਦਾਖਲ ਹੋਇਆ। ਸਾਨੂੰ ਮੌਕਾ ਮਿਲਿਆ, ਪੜ੍ਹਾਓ ਅਤੇ ਪੜ੍ਹੋ।

*? ਤੁਹਾਡੀ ਅਕਾਦਮਿਕ ਤੇ ਸਮਾਜਿਕ ਜ਼ਿੰਦਗੀ ਨੂੰ ਮਾਰਕਸ ਦੀ ਕੈਪੀਟਲ ਨੇ ਕਿਸ ਰੁੱਖ ਪ੍ਰਭਾਵਿਤ ਕੀਤਾ।*

– ਜਿਹੜੇ ਬੰਦੇ ਕੈਪੀਟਲ ਪੜ੍ਹਨਾ ਸ਼ੁਰੂ ਕਰਦੇ ਨੇ, ਉਸਦਾ ਪਹਿਲਾ ਚੈਪਟਰ ਪੜ੍ਹਨ ਲੱਗਿਆ ਛੱਡ ਦਿੰਦੇ ਨੇ। ਇਹ ਚੈਪਟਰ **Commodities** ਬਾਰੇ ਹੈ। ਇਸ ਵਿੱਚ ਸੰਕਲਪ ਆਉਂਦੇ ਹਨ। ਦੇਖਣ ਨੂੰ ਜੋ ਚੀਜ਼ **Commodity** ਲਗਦੀ ਹੈ ਉਸਦੇ ਪਿਛੇ ਵਰਕਰ ਦੀ ਮੇਹਨਤ ਹੈ, ਜਿਸਨੇ ਉਸਨੂੰ **Commodity** ਬਣਾਇਆ ਅਤੇ ਇਹੀ ਅੱਗੇ ਬੰਦਿਆਂ ਦੇ ਰਿਸ਼ਤੇ ਤਹਿ ਕਰਦੀ ਹੈ। ਲੇਕਿਨ ਦੇਖਣ ਨੂੰ ਇਉਂ ਨਹੀਂ ਲਗਦਾ ਅਤੇ ਉਹ ਇਸ ਵਿਚਲੀਆਂ ਜਮਾਤਾਂ ਦੀਆਂ ਬੁਨਿਆਦਾਂ ਉਪਰ ਝਾਤੀ ਪੁਆਉਂਦਾ ਹੈ। ਇਸ ਨੂੰ ਸਾਹਿਤ ਵਾਲੇ ਅਲੋਚਨਾ 'ਚ ਵਰਤਦੇ ਨੇ। ਇਸੇ ਵਿੱਚ ਵਿਯੋਗ **(Alienation)** ਦਾ ਸੰਕਲਪ ਵੀ ਆਉਂਦਾ ਹੈ। **Commodity** ਉਦੋਂ ਚੀਜ਼ ਬਣਦੀ ਹੈ ਜਦੋਂ ਉਹ ਆਪਣੇ ਸਿਰਜਕ ਤੋਂ ਵਿਯੋਗੀ ਜਾਂਦੀ ਹੈ। ਇੱਥੋਂ ਸ਼ੁਰੂ ਕਰਕੇ ਫਿਰ ਮੁੱਦਰਾ ਦਾ ਮੁਢ ਬੱਝਦਾ ਹੈ। ਮਾਰਕਸ ਦੀ ਖ਼ੂਬੀ ਇਹ ਹੈ ਉਹ ਲਿਜਾਂਦਾ ਲਿਜਾਂਦਾ ਜਮਾਤੀ-ਵਿਰੋਧਤਾਈਆਂ ਤਕ ਚਲਾ ਜਾਂਦਾ ਹੈ। ਪੂੰਜੀ ਅਤੇ ਕਿਰਤ ਦੀ ਵਿਰੋਧਤਾਈ, ਜੋ ਪੂੰਜੀਵਾਦ ਵਿੱਚ ਕਦੇ ਵੀ ਹਲ ਨਹੀਂ ਹੁੰਦੀ। ਇਸ ਦਾ ਬੜੀ ਖੂਬਸੂਰਤੀ ਨਾਲ ਬਿਆਨ ਕੀਤਾ ਹੈ। ਮਾਰਕਸ ਤਕਨੀਕ ਨੂੰ ਵੀ ਵਿਚਾਰਦਾ ਹੈ। ਜਿੱਥੇ ਪੂੰਜੀ ਅਤੇ ਕਿਰਤ ਰਲਕੇ ਪੈਦਾਵਾਰ ਕਰਦੇ ਹਨ, ਉੱਥੇ ਤਕਨੀਕ ਉਸਦਾ ਇਨਕਲਾਬੀਕਰਣ ਕਰਦੀ ਹੈ। ਤਕਨੀਕ ਦੇ ਰੋਲ ਨੂੰ ਕੈਪੀਟਲ 'ਚ ਬਾਖੂਬੀ ਦਰਸਾਇਆ ਹੈ। ਇਸੇ ਤਰ੍ਹਾਂ ਪੂੰਜੀ ਦੀਆਂ ਦੀਆਂ ਜੜ੍ਹਾ ਹਨ। **Primitive Accumulation** ਦਾ ਰੂਪ ਹੈ। ਮਾਰਕਸ ਨੇ ਸਰਮਾਏਦਾਰੀ ਸਿਸਟਮ ਦੀਆਂ ਬੁਨਿਆਦੀ ਵਿਰੋਧਤਾਈਆਂ ਨੂੰ ਉਭਾਰ ਕੇ ਦੱਸਿਆ ਹੈ। ਇਸ ਵਿੱਚ ਕਿਰਤੀਆਂ ਨੂੰ ਮਿਲਣ ਵਾਲੀਆਂ ਸੰਭਾਵਨਾਵਾਂ ਨੂੰ ਵਿਚਾਰਿਆ ਹੈ। ਮਾਰਕਸ ਦੀ ਕੈਪੀਟਲ ਦੀ ਇਕ ਖੂਬੀ ਇਹ ਹੈ ਕਿ ਇਸ ਵਿੱਚ **Empirical Studies** ਬਹੁਤ ਦਿੱਤੀਆ ਹਨ। ਬਰਤਾਨੀਆਂ ਦੇ ਇੰਸਪੇਕਟਰਾਂ ਦੀਆਂ ਰੀਪੋਰਟਾਂ, ਸਵਿਸਥਾਰ ਦਿੱਤੀਆਂ ਹਨ। ਜਿਵੇਂ ਉਸਦਾ ਚੈਪਟਰ ਹੈ ਕੰਮ ਦੇ ਘੰਟਿਆ ਬਾਰੇ। ਉਸ ਵਿੱਚ ਕਿਰਤੀਆਂ ਦੀ ਦਸ਼ਾਦਾ ਵਰਨਣ ਹੈ ਕਿਹੜੀਆਂ ਗੱਲਾਂ ਉਨ੍ਹਾਂ ਦੀ ਦਸ਼ਾ ਨੂੰ ਪ੍ਰਭਾਵਿਤ ਕਰਦੀਆਂ ਹਨ, ਸਰਮਾਏਦਾਰ ਉਨ੍ਹਾਂ ਗੱਲਾਂ ਨੂੰ ਕਿਉਂ ਨਹੀਂ ਸੁਧਾਰਦੇ। ਟਰੇਡ ਯੂਨੀਅਨ ਦੀ ਕੀ ਜ਼ਰੂਰਤ ਹੈ। ਟ੍ਰੇਡ ਯੂਨੀਅਨ ਕਿਹੋ ਜਿਹੀ ਹੋਣੀ ਚਾਹੀਦੀ ਹੈ। ਇਹ ਸਾਰਾ ਕੁਝ ਇਸ 'ਚ ਦਿੱਤਾ ਹੈ। ਇਹ ਇਕੋ ਇਕ ਰੂਪ ਹੈ ਜੋਂ ਮਾਰਕਸ ਦੇ ਜਿਉਂਦੇ ਜੀਆਂ ਸੋਧੇ ਹੋਏ ਰੂਪ 'ਚ ਛਪਿਆ। ਦੂਜੀ ਤੇ ਤੀਜੀ ਜਿਲਦ ਐਂਗਲਜ਼ ਨੇ, ਜਿਵੇਂ ਉਸਨੂੰ ਲੱਗਿਆ, ਛਾਪੀ। ਇਸ ਤਰ੍ਹਾਂ ਜੋ ਵਾਧੂ ਮੁਲ ਦਾ ਸਿਧਾਂਤ ਵਾਲਾ ਚੈਪਟਰ ਹੈ, ਉਹ ਐਂਗਲਜ ਤੋਂ ਵੀ ਬਾਅਦ ਛਪਵਾਏ ਗਏ। **Authentic** ਦਸਤਾਵੇਜ ਮਾਰਕਸ ਦੀ ਪਹਿਲੀ ਜਿਲਦ ਹੈ। ਜਿਹੜਾ ਬੰਦਾ ਇਹ ਸਮਝ ਲੈਂਦਾ ਹੈ। ਉਹ ਮਾਰਕਸਿਜਮ ਬਾਰੇ ਕਾਫੀ ਜਾਣ ਲੈਂਦਾ ਹੈ। ਖਾਸਕਰ ਮਾਰਕਸਵਾਦੀ ਰਾਜਸੀ ਆਰਥਿਕਤਾ ਬਾਰੇ ਜਾਣਕਾਰੀ ਮਿਲਦੀ ਹੈ। ਅਸੀਂ ਕੈਪੀਟਲ ਦੀ ਪਹਿਲੀ ਜਿਲਦ ਸਿਰਫ ਪੜ੍ਹੀ ਨਹੀਂ, ਸਗੋਂ ਗਰੁੱਪ ਦੇ ਰੂਪ 'ਚ ਵਿਚਾਰੀ ਵੀ ਹੈ। ਅਸੀਂ ਪੰਜ ਛੇ ਬੰਦੇ ਸਾਂ। ਜਿੰਨ੍ਹਾਂ ਚੋਂ ਇਕ ਦੀ ਡਿਊਟੀ ਲਗਦੀ ਸੀ, ਉਹ ਵਿਸ਼ਾ ਪੇਸ਼ ਕਰੇ । ਫੇਰ ਉਸ ਉਪਰ ਵਿਚਾਰਵਟਾਂਦਰਾ ਹੁੰਦਾ ਸੀ। ਅਸੀਂ ਪੜ੍ਹਾਈ ਦਾ ਕੰਮ ਜ਼ਿਆਦਾ ਰੱਖਿਆ। ਉਨ੍ਹਾਂ ਦਿਨਾਂ 'ਚ ਬਹਿਸ ਚਲਦੀ ਸੀ, ਕਿ ਭਾਰਤ 'ਚ ਪੂੰਜੀਵਾਦ ਵਿਕਾਸ ਕਰ ਰਿਹਾ ਹੈ ਕਿ ਨਹੀਂ ਅਤੇ ਨਾਲ ਹੀ ਇਹ ਬਹਿਸ ਸੀ ਕਿ ਸੋਵੀਅਤ ਯੂਨੀਅਨ ਸਮਾਜਕ ਸਾਮਰਾਜ ਹੈ। ਮੇਰੇ ਇਕ ਸਾਥੀ ਨੇ ਪੰਜਾਬ 'ਚ ਆਰਥਿਕ ਵਿਕਾਸ ਦਾ ਟੌਪਿਕ ਚੁਣ ਲਿਆ ਅਤੇ ਮੈਂ **Indo Soviet Economic Relations** ਦਾ ਵਿਸ਼ਾ ਅਧਿਐਨ ਲਈ ਚੁਣਿਆ। ਉਸਦੇ ਹਿੰਦੋਸਤਾਨ ਨਾਲ ਸੰਬੰਧ ਕਿਹੋ ਜਿਹੇ ਸਨ। ਇਹ ਸੰਬੰਧ ਸ਼ੋਸ਼ਣ ਦੇ ਸਨ ਜਾਂ ਨਹੀਂ। ਇਹ ਮੇਰੀ ਪੀ. ਐਚ. ਡੀ ਦਾ ਵੀ ਵਿਸ਼ਾ ਸੀ।

*? ਥੋੜੇ ਥੀਸਿਸ ਤੇ ਸਥਾਪਤ ਅਰਥਸ਼ਾਸ਼ਤਰੀਆਂ ਦੇ ਕੀ ਪ੍ਰਤੀਕਰਮ ਸਨ?*

– ਮੇਰੇ **Examiner** ਸਨ, ਦੋ। ਇਕ ਆਸਟ੍ਰੇਲੀਆ ਦਾ ਬੜਾ ਪ੍ਰਸਿੱਧ ਮਾਰਕਸੀ ਅਰਥਸ਼ਾਸ਼ਤਰੀ ਹੋਇਆ ਹੈ। ਉਸ ਨੇ ਕਾਫੀ ਅੱਛੀਆਂ ਟਿੱਪਣੀਆਂ ਕੀਤੀਆਂ ਅਤੇ ਉਨ੍ਹਾਂ ਨੇ ਮੇਰੇ ਕੰਮ ਨੂੰ ਵੱਡਾ ਕੰਮ ਕਿਹਾ। ਦੂਸਰੇ ਮੇਰੇ **Examiner** ਸਨ, ਪ੍ਰੋ. ਜੀ. ਐਸ. ਭੱਲਾ। ਉਨ੍ਹਾਂ ਨੇ ਵੀ ਕਾਫੀ ਏਸ ਕੰਮ ਨੂੰ ਕਾਫੀ ਸਲਾਹਿਆ। ਅਤੇ ਕਿਹਾ ਕਿ ਕੰਮ ਉੱਚ ਪਾਏ ਦਾ ਹੈ। ਡਿਗਰੀ ਦੀ ਸਿਫਾਰਸ਼ ਤਾਂ ਕੀਤੀ ਹੀ, ਇਕ ਕੰਮ ਹੋਰ ਕੀਤਾ ਕਿ ਜੇ. ਐਨ. ਯੂ. 'ਚ ਮੇਰਾ ਥੀਸਿਸ ਸਰਕੂਲੇਟ ਕੀਤਾ। ਘੱਟੋ ਘੱਟ 8, 10 ਬੰਦਿਆਂ ਨੇ ਉਸ ਨੂੰ ਪੜ੍ਹਿਆ। ਵੈਸੇ ਮੈਂ, ਥੀਸਿਸ ਲਿਖਣ ਤੋਂ ਪਹਿਲਾਂ ਪ੍ਰੋ. ਵਿਪਨ ਚੰਦਰ, ਪ੍ਰੋ. ਰਣਧੀਰ ਸਿੰਘ ਨਾਲ ਲੰਮੀਆਂ ਬਹਿਸਾਂ ਕੀਤੀਆਂ ਸਨ। ਉਸ ਵਿੱਚ ਕਾਫੀ ਆਲੋਚਨਾਤਮਕ ਨੁਕਤੇ ਉਭਰ ਕੇ ਆਏ ਜੋ ਮੈਂ ਥੀਸਿਸ 'ਚ ਸ਼ਾਮਿਲ ਕੀਤੇ। ਉਨ੍ਹਾਂ ਦਿਨਾਂ 'ਚ ਕਾਂਗਰਸ ਦੇ ਪ੍ਰਧਾਨ ਹੁੰਦੇ ਸਨ ਐਸ. ਡੀ. ਸ਼ਰਮਾ, ਜੋ ਬਾਅਦ ਵਿੱਚ ਪ੍ਰੈਜੀਡੈਂਟ ਬਣੇ, ਉਨ੍ਹਾਂ ਨੇ ਇੰਡੋਸੋਵੀਅਤ ਰਿਸ਼ਤਿਆਂ ਬਾਰੇ ਕਿਤਾਬ ਕੱਢੀ ਸੀ, ਉਨ੍ਹਾਂ ਮੇਰੇ ਕੋਲੋਂ ਪੇਪਰ ਮੰਗਿਆ ਸੀ। ਗਲਾਸਗੋ ਯੂਨੀਵਰਸਿਟੀ ਤੋਂ ਸ਼ੋਸ਼ਲਸਟੱਡੀ ਨਾਂ ਦਾ ਪਰਚਾ ਨਿਕਲਦਾ



ਸੀ, ਇੰਗਲੈਂਡ ਤੋਂ। ਉਸ ਦਾ ਨਾਂ ਅੱਜਕਲ ਰਸ਼ੀਅਨ ਸੱਟਡੀਜ਼ ਹੋ ਗਿਆ, ਉਸ ਵਿੱਚ ਮੇਰਾ ਕਾਫੀ ਕੰਮ ਪ੍ਰਕਾਸ਼ਿਤ ਹੋਇਆ। ਏਸੇ ਤਰ੍ਹਾਂ ਗੁਰੂ ਨਾਨਕ ਯੂਨੀਵਰਸਿਟੀ ਦੇ ਬੰਦਿਆ ਨੇ ਮੇਰੇ ਕੰਮ ਦਾ ਰੀਵਿਊ ਕੀਤਾ। ਉਨ੍ਹਾਂ ਨੂੰ ਲਗਿਆ ਕਿ ਸੋਵਿਅਤ ਯੂਨੀਅਨ ਨੂੰ, ਉਸ ਦੇ ਬਾਹਰਲੇ ਮੁਲਕਾਂ ਨਾਲ ਸੰਬੰਧਾਂ ਨੂੰ ਸਮਝਣ ਦੀ ਲੋੜ ਹੈ। ਉੱਥੇ ਬੇਸ਼ੱਕ ਸ਼ੋਸ਼ਲਿਜਮ ਉਸਰ ਨਾ ਰਿਹਾ ਹੋਵੇ, ਲੇਕਿਨ ਉਹ ਪੂੰਜੀਵਾਦ ਨਹੀਂ। ਇਹੋ ਜੋ ਰਿਸ਼ਤੇ ਹਨ, ਆਰਥਿਕਤਾ ਇੰਨਾਂ ਵਿੱਚ ਵੀ ਦਿਸ ਰਹੀ ਸੀ। ਇਕ, ਜੋ ਨੁਕਤਾ ਮੈਂ ਉਭਾਰਿਆ ਸੀ ਕਿ ਜੋਂ ਅਣਵਿਕਸਤ ਸਰਮਾਏਦਾਰ ਮੁਲਕ ਸਨ, ਉਨ੍ਹਾਂ ਦੀ **Bargaining** ਸ਼ਕਤੀ ਬਹੁਤ ਵਧੀ ਸੀ। ਏਸ ਨਾਲ ਏਥੋਂ ਦਾ ਪੂੰਜੀਵਾਦ ਵਿਕਸਿਤ ਕਰਨ ਲਈ, ਆਰਥਿਕਤਾ ਵਿਕਸਿਤ ਕਰਨ ਲਈ ਫਾਇਦਾ ਹੋਇਆ

*? ਮਾਰਕਸ ਜਮਾਤੀ-ਸੰਘਰਸ਼ ਦਾ ਥੀਸਿਸ ਲੈ ਕੇ ਆਇਆ ਸੀ। ਪਿਛਲੇ ਦੋ ਦਹਾਕਿਆਂ ਦੇ ਜਮਾਤੀ - ਸੰਘਰਸ਼ ਬਾਰੇ ਕੁਝ ਸ਼ਬਦ।*

– ਮਾਰਕਸ ਦਾ, ਸਾਮਾਜਵਾਦ ਦੇ ਫਰੇਮ ਵਰਕ ਕਿਹੋ ਜਿਹਾ ਹੋਵੇਗਾ, ਉਸ ਬਾਰੇ ਮੋਟੇ ਮੋਟੇ ਖਿਆਲ ਨੇ। ਲੇਕਿਨ, ਸਾਮਾਜਵਾਦੀ ਆਰਥਿਕਤਾ ਦਾ, ਸਾਮਾਜ ਦਾ ਮਾਡਲ ਕਿਹੋ ਜਿਹਾ ਹੋਵੇਗਾ, ਮਾਰਕਸ ਨੇ ਇਸ ਨੂੰ **Work out** ਨਹੀਂ ਕੀਤਾ। ਕਿਉਂਕਿ, ਮਾਰਕਸ ਦੀ ਬੁਨਿਆਦੀ ਸਮੱਸਿਆ, ਪੂੰਜੀਵਾਦ ਦਾ ਵਿਸ਼ਲੇਸ਼ਣ ਕਰਨਾ ਸੀ। ਸੋ, ਇਸ ਕਰਕੇ, ਜੋ **Capital** ਹੈ, ਉਹ ਬੁਨਿਆਦੀ ਗ੍ਰੰਥ ਹੈ। ਇਸ ਕਰਕੇ ਮਾਰਕਸ ਨਾਲ ਇਹ ਗੱਲਾਂ ਨਹੀਂ ਜੋੜਨੀਆਂ ਚਾਹੀਦੀਆਂ ਕਿ ਮਾਰਕਸ ਨੇ ਇਹ ਕਿਹਾ ਸੀ ਜਾਂ ਉਹ ਕਿਹਾ ਸੀ, ਗਲਤ ਹੈ। ਮਾਰਕਸ ਨੇ ਪੂੰਜੀਵਾਦ ਦਾ ਵਿਸ਼ਲੇਸ਼ਣ ਕਰ ਦਿੱਤਾ ਅਤੇ ਇਸ ਦੀਆਂ ਵਿਰੋਧਤਾਈਆਂ ਦੱਸ ਦਿੱਤੀਆਂ। ਉਸ ਨੇ ਦੱਸ ਦਿੱਤਾ ਕਿ ਪੂੰਜੀਵਾਦ ਤੋਂ ਬਾਅਦ, ਸਾਮਾਜ ਨੂੰ ਕੌਣ ਲੀਡ ਕਰੇਗਾ, ਵਰਕਿੰਗ ਕਲਾਸ। ਕਿਵੇ ਲੀਡ ਕਰਨਾ ਹੈ, ਕਿਸ ਤਰ੍ਹਾਂ ਬਿਲਡ ਕਰਨਾ ਹੈ। ਇਹ ਉਸ ਵੇਲੇ ਜੋ ਲੀਡਰ ਹੋਣਗੇ, ਬਿਲਡਰ ਹੋਣਗੇ, ਵਰਕਿੰਗ ਕਲਾਸ ਦੇ, ਇਹ ਉਨ੍ਹਾਂ ਦਾ ਟਾਸਕ ਹੋਵੇਗਾ। ਪੂੰਜੀਵਾਦ ਤੋਂ ਤਬਦੀਲੀ ਵਾਲਾ ਰੋਲ ਲੈਨਿਨ ਦੇ ਹਿੱਸੇ ਆਇਆ ਲੈਨਿਨ ਵੀ ਬਹੁਤਾ ਚਿਰ ਨਹੀਂ ਰਿਹਾ। 1917 ਤੋਂ ਬਾਅਦ 1924 'ਚ ਉਸ ਦੀ ਮੌਤ ਹੋ ਗਈ। ਉਸ ਤੋਂ ਬਾਅਦ ਇਹ ਟਾਸਕ ਸਟਾਲਨ ਦੇ ਹੱਥ ਆ ਗਿਆ। ਸਟਾਲਿਨ ਦੀ ਜਿਸ ਤਰ੍ਹਾਂ ਦੀ ਸਮਝ ਸੀ, ਉਸ ਨੇ ਇਸ ਨੂੰ ਨਜਿਠਿਆ। ਮੌਕੇ ਦੀਆਂ ਮਜ਼ਬੂਰੀਆ ਚੋਂ ਕਈ ਕੁਰਾਹੇ ਵੀ ਆਏ। ਇਸ ਲਈ ਹਰ ਗੱਲ ਨੂੰ ਮਾਰਕਸ ਦੇ ਨਾਂ ਨਾਲ ਜੋੜਨਾ ਉਸ ਦੇ ਕੰਮ ਦੀ ਮਿਸਅੰਡਰਸਟੈਂਡਿੰਗ ਹੈ। ਅਤੇ ਨਾਂ ਹੀ ਉਸਦੇ ਕੰਮ ਨੂੰ ਸਮਝਣ ਦੀ ਸਹੀ ਕੋਸ਼ਿਸ਼ ਹੋ ਰਹੀ ਹੈ। ਵਿਗਿਆਨਕ ਸਾਮਾਜਵਾਦ ਦਾ ਸੰਕਲਪ, ਮਾਰਕਸ ਦੇ ਸਮੇਂ ਵਿਕਸਤ ਨਹੀਂ ਸੀ, ਹੋਇਆ। ਮਾਰਕਸ ਨੇ ਕਰਿਟੀਕ ਦਿੱਤਾ ਸੀ। ਉਸ ਨੇ ਕਿਹਾ ਸੀ, ਕਿ ਉਹ ਸਾਮਾਜਵਾਦ ਵਿਗਿਆਨਕ ਹੋਵੇਗਾ, ਜੋ ਵਰਕਿੰਗ ਕਲਾਸ ਦੀ ਅਗਵਾਈ ਵਿੱਚ ਆਵੇਗਾ। ਜੋ ਉਸ ਨੇ, ਪੈਰਿਸ ਕਮਿਊਨ ਦੇ ਫੇਲ੍ਹ, ਹੋਣ ਬਾਅਦ ਲਿਖਿਆ ਸੀ। ਉਸਨੇ ਨੇ, ਕਿਹਾ ਕਿ ਪੂੰਜੀਵਾਦ ਦੀ ਸਟੇਟ ਨੂੰ ਤੋੜਨਾ ਪਵੇਗਾ ਅਤੇ ਉਸ ਦੀ ਥਾਂ ਕਾਮਿਆਂ ਦੀ ਤਾਨਾਸ਼ਾਹੀ ਵਾਲੀ ਸਮਾਜਵਾਦੀ ਸਟੇਟ ਉਸਾਰਨੀ ਪਵੇਗੀ। ਇਹ ਕੁਝ ਮਾਰਕਸ ਨੇ ਦੱਸਿਆ। ਇਸ ਤੋਂ ਅੱਗੇ ਕੀ ਕਰਨਾ ਹੈ, ਇਹ ਮਾਰਕਸ ਦੀ ਸਮੱਸਿਆ ਨਹੀਂ ਸੀ। ਇਸ ਬਾਰੇ ਮਾਰਕਸ ਨੇ ਕੁਝ ਦੇਣਾ ਹੀ ਨਹੀਂ ਸੀ।

*? ਸਮਾਜਵਾਦੀ ਮੁਲਕਾਂ ਤੋਂ ਖਿੰਡਨ ਤੋਂ ਬਾਅਦ ਮਾਰਕਸ ਦੇ ਜਮਾਤੀ ਘੋਲਾਂ ਦੇ ਸੰਕਲਪ ਜਾਂ ਫਲਸਫੇ ਦੀ, ਕੀ ਹੁਣ ਵੀ ਕੋਈ ਪ੍ਰਸੰਗਕਿਤਾ ਹੈ?*

– ਇਸ ਦੀ ਪ੍ਰਸੰਗਕਿਤਾ ਜਿੰਨਾਂ ਚਿਰ ਸਰਮਾਏਦਾਰੀ ਪ੍ਰਬੰਧ ਹੈ, ਉਨ੍ਹਾਂ ਦੇਰ ਤਕ ਰਹਿਣੀ ਹੈ। ਘੋਲ ਦੀਆਂ ਸ਼ਕਲਾਂ, ਵਕਤ ਨਾਲ ਬਦਲਦੀਆਂ ਰਹਿੰਦੀਆਂ ਹਨ ਇਵੇਂ ਹੀ ਕੰਮ ਦੇ ਢੰਗ ਬਦਲਦੇ ਰਹਿੰਦੇ ਹਨ। ਜੋ ਤੇਜ ਤਕਨੀਕੀ ਤਬਦੀਲੀਆਂ ਹੋ ਰਹੀਆਂ ਹਨ, ਉਸ ਨਾਲ ਕੰਮ ਦੇ ਢੰਗ ਵੀ ਬਦਲਣਗੇ। ਮਸਲਨ ਜਿੰਨ੍ਹਾਂ ਨੂੰ ਅਸੀਂ ਅੱਜ ਕੰਮਪਿਊਟਰ ਇੰਜਨੀਅਰ ਕਹਿ ਰਹੇ ਹਾਂ, ਉਨ੍ਹਾਂ ਨੂੰ ਅਮਰੀਕਾ 'ਚ ਕੰਮਪਿਊਟਰ ਵਰਕਰ ਕਹਿੰਦੇ ਹਨ। ਜੋ ਬੰਦਾ, 6000 ਜਾਂ 7000 ਹਜ਼ਾਰ ਡਾਲਰ ਮਹੀਨਾ ਲੈ ਰਿਹਾ ਹੈ, ਉਹ ਉਸ ਨੂੰ ਵਰਕਰ ਕਹਿੰਦੇ ਹਨ। ਇੱਥੇ ਅਸੀਂ ਇੰਨ੍ਹਾਂ ਨੂੰ ਅਫਸਰ ਕਹਿੰਦੇ ਹਾਂ। ਇੰਜਨੀਅਰ ਕਹਿੰਦੇ ਹਾਂ। ਇੰਨਾਂ ਤਬਦੀਲੀਆਂ ਨਾਲ ਘੋਲ ਦੀਆਂ, ਕੰਮ ਦੀਆਂ ਸ਼ਕਲਾਂ ਵੀ ਤਬਦੀਲ ਹੋਣਗੀਆਂ। ਤਬਦੀਲੀ ਦਾ ਮਤਲਬ ਇਹ ਨਹੀਂ ਕਿ ਵਿਰੋਧਤਾਈ ਖਤਮ ਹੋ ਜਾਵੇਗੀ। ਪੂੰਜੀਵਾਦ ਦੀਆਂ ਵਿਰੋਧਤਾਈਆਂ, ਉਨ੍ਹਾਂ ਨੂੰ ਵਰਕਰ ਹੀ ਹੱਲ ਕਰਨਗੇ। ਉਹ ਭਾਵੇਂ ਬੁਧੀਜੀਵੀ ਕਾਮੇ ਹੋਣ, ਭਾਵੇਂ ਉਹ ਕੰਪਿਊਟਰ ਕਾਮੇ ਹੋਣ ਤੇ ਭਾਵੇਂ ਸਰਵਿਸ ਖੇਤਰ ਦੇ ਕਾਮੇ । ਜੋ ਮਿਸ਼ਰਿਤ ਆਰਥਿਕਤਾਵਾਂ ਹਨ, ਉਨ੍ਹਾਂ ਵੱਡਾ ਘਟਕ, ਖੇਤੀਬਾੜੀ ਹੈ। ਅਮਰੀਕਾ 'ਚ ਤਿੰਨ ਫੀ ਸਦੀ, ਯੂਰਪ 'ਚ ਪੰਜ ਫੀ ਸਦੀ। ਜੋ 70 ਫੀ ਸਦੀ ਵਰਕਫੋਰਸ ਹੈ, ਉਹ ਸਰਵਿਸ ਸੈਕਟਰ 'ਚ ਹੈ। ਹੁਣ ਜੋ ਬੰਦੇ ਸਰਵਿਸ ਸੈਕਟਰ 'ਚ ਹਨ। ਉਨ੍ਹਾਂ ਨੂੰ ਅਸੀਂ ਵਰਕਰ ਨਹੀਂ ਕਹਾਂਗੇ ਤਾਂ ਕੀ ਕਹਾਂਗੇ।

*? ਕੁਝ ਗੱਲਾਂ ਆਪਾਂ ਗਲੋਬੇਲਾਈਜੇਸ਼ਨ ਬਾਰੇ ਕਰਾਂਗੇ। ਇਹ ਕੀ ਬਲਾ ਹੈ?*

– ਵਿਸ਼ਵੀਕਰਣ ਦੀਆਂ ਚਾਰ ਮਹੱਤਵਪੂਰਣ

ਚੀਜ਼ਾਂ ਹਨ। ਇਕ ਤਾਂ **Commodity Flow** ਹੈ। ਬਾਹਰੋਂ ਵਸਤਾਂ ਦਾ ਆਉਣਾ ਉਨ੍ਹਾਂ ਤੋਂ ਰੋਕਾਂ ਹਟਾਈਆਂ ਜਾਣ। ਤਾਂ ਕਿ ਆਸਾਨੀ ਨਾਲ ਇਕ ਮੁਲਕ ਤੋਂ ਦੂਸਰੇ ਮੁਲਕ ਆ ਜਾ ਸਕਣ। ਦੂਸਰਾ ਇਹ ਜੋ ਸਰਮਾਇਆ ਹੈ। ਉਹ ਇਕ ਤੋਂ ਦੂਜੇ, ਦੂਜੇ ਤੋਂ ਤੀਜੇ, ਜਿੱਧਰ ਮਰਜ਼ੀ ਲਿਜਾਇਆ ਜਾਵੇ। ਤੀਸਰਾ ਜਿੱਥੇ ਰੁਜ਼ਗਾਰ ਦੇ ਵੱਧ ਮੌਕੇ ਹਨ ਕਾਮੇ ਉੱਥੇ ਜਾ ਸਕਣ। ਭਾਵ ਮਾਇਗਰੇਸ਼ਨ ਆਫ ਲੇਬਰ ਹੋਣੀ ਚਾਹੀਦੀ ਹੈ। ਚੌਥਾ ਗਿਆਨ ਦਾ ਅਜਾਦ ਫਲੋ ਭਾਵ ਜਿੱਥੇ ਗਿਆਨ ਪੈਦਾ ਹੁੰਦਾ ਹੈ, ਉਹ ਬਿਨ੍ਹਾਂ ਰੋਕ ਟੋਕ ਤੇ ਆਦਾਨ ਪ੍ਰਦਾਨ ਹੋਵੇ। ਇਹ ਚਾਰ ਚੀਜ਼ਾਂ ਹੋਣ ਤਾਂ ਸਹੀ ਮਾਹਨਿਆਂ ਵਿੱਚ ਵਿਸ਼ਵੀਕਰਣ ਹੁੰਦਾ ਹੈ। ਵਿਸ਼ਵੀਕਰਣ ਦੀ ਮੌਜੂਦਾ ਫੇਜ਼ ਵਿੱਚ, ਪਹਿਲੀਆਂ ਦੋ ਚੀਜ਼ਾਂ ਹੈਗੀਆ ਹਨ। ਜਿਸ ਵਿਚ **Commodity** ਤੇ ਸਰਮਾਏ ਦਾ **Free Flow** ਹੋ ਗਿਆ ਹੈ। ਲੇਕਿਨ ਗਿਆਨ ਦੇ ਫੈਲਾਅ ਅਤੇ ਕਾਮਿਆਂ ਤੇ ਬਹੁਤ ਗੰਭੀਰ ਰੋਕਾਂ ਲੱਗੀਆਂ ਹੋਈਆਂ ਹਨ। ਇਸ ਕਰਕੇ ਇਹ ਲੰਗੜੀ ਗਲੋਬੇਲਾਈਜ਼ੇਨ ਹੋ ਰਹੀ ਹੈ। ਗਲੋਬੇਲਾਈਜ਼ੇਨ ਦਾ ਕਿਰਦਾਰ ਸਰਮਾਏਦਾਰਾਨਾ ਹੈ। ਕਾਮਿਆਂ ਨੂੰ ਪ੍ਰਵਾਸ ਕਰਨ ਤੇ ਰੋਕਾਂ ਹਨ। ਪਰ ਸਰਮਾਏ ਤੇ ਕੋਈ ਰੋਕ ਨਹੀਂ। ਜਿੱਥੇ ਕੰਮ ਤੇ ਮੌਕੇ ਘੱਟ ਨੇ, ਕਾਮੇ ਨੂੰ ਮਜ਼ਬੂਰ ਕੀਤਾ ਜਾਂਦਾ ਹੈ, ਕਿ ਉਹ ਉੱਥੇ ਰਹੇ। ਪੂੰਜੀ, ਵਿਕਸਤ ਮੁਲਕਾਂ ਤੋਂ ਆਕੇ ਪਛੜੇ ਮੁਲਕਾਂ 'ਚ ਲੇਬਰ ਦਾ ਸ਼ੋਸ਼ਣ ਕਰ ਰਹੀ ਹੈ। ਸੋ ਕਿਰਤੀਆਂ ਦੇ ਦ੍ਰਿਸ਼ਟੀਕੋਣ ਤੋਂ ਇਹ ਗਲੋਬੇਲਾਈਬਜ਼ੇਨ ਨਹੀਂ ਹੋ ਰਹੀ। ਜਾਂ ਕਹੋ, ਵਿਗਿਆਨਕ ਨਜ਼ਰੀਏ ਤੋਂ ਇਹ ਗਲੋਬੇਲਾਈਜ਼ੇਸ਼ਨ ਨਹੀਂ ਹੋ ਰਹੀ। ਜੇ ਇਸ ਤਰ੍ਹਾਂ ਹੋਵੇ ਤਾਂ ਜਿੱਥੇ ਘੱਟ ਵਿਕਾਸ ਹੋਇਆ ਹੈ, ਉਥੋਂ ਕਾਮੇ ਪ੍ਰਵਾਸ ਕਰਕੇ ਵਿਕਸਤ ਮੁਲਕਾਂ 'ਚ ਜਾ ਸਕਦੇ ਹਨ। ਉੱਥੇ ਉਨ੍ਹਾਂ ਨੂੰ ਰਾਹਤ ਮਿਲੇਗੀ। ਇਸੇ ਕਰਕੇ, ਮੈਂ ਇਸ ਨੂੰ ਲੰਗੜੀ ਗਲੋਬੇਲਾਈਜ਼ੇਨ ਕਹਿੰਦਾ ਹਾਂ?

*?ਮੌਜੂਦਾ ਗਲੋਬੇਲਾਈਜੇਸ਼ਨ ਦੇ ਹੁੰਦਿਆਂ, ਕਿੰਨਾਂ ਕਿੰਨਾਂ ਢੰਗ ਤਰੀਕਿਆਂ ਨਾਲ, ਇਸ ਦੇ ਦੁਰਪ੍ਰਭਾਵਾਂ ਨਾਲ ਨਜਿੱਠਿਆ ਜਾ ਸਕਦਾ ਹੈ।*

– ਪਹਿਲਾਂ ਤਾਂ, ਇਸ ਗਲੋਬੇਲਾਈਜ਼ੇਨ ਦੇ ਹਿੰਦੁਸਤਾਨ ਵਿਚਲੇ ਰੂਪ ਨੂੰ ਸਮਝਣ ਦੀ ਲੋੜ ਹੈ। ਇਸ ਦੇ ਨਾਲ ਇਸ ਦੀਆਂ ਚੁਣੌਤੀਆਂ ਅਤੇ ਮੌਕਿਆਂ ਦਾ ਫਾਇਦਾ ਉਠਾਇਆ ਜਾਵੇ। ਇਸ ਦੇ ਮਾੜੇ ਸਿੱਟਿਆਂ ਤੋਂ ਬਚਣ ਲਈ ਢੰਗ ਤਰੀਕੇ ਕਢਣ ਦੀ ਜ਼ਰੂਰਤ ਹੈ। ਇਕ ਤੇ ਇਹ ਹੈ ਕਿ ਜੋ ਪੂੰਜੀ ਇੱਥੇ ਲੱਗਣੀ ਹੈ, ਉਹ ਇਸ ਮੁਆਇਦੇ ਨਾਲ ਲੱਗੇ ਕਿ ਉਹ ਇੱਥੋਂ ਭੱਜੇਗੀ ਨਹੀਂ। ਉਸਦੇ ਵਾਸਤੇ **Capital Convertibility** ਨਹੀਂ ਕਰਨੀ ਚਾਹੀਦੀ। ਭਾਵ ਉਹ ਮੁਨਾਫੇ ਦਾ ਕੁਝ ਹਿੱਸਾ ਹੀ ਲਿਜਾ ਸਕਣ। ਬਾਕੀ ਇਸ ਮੁਲਕ 'ਚ ਹੀ ਲੱਗੇ। ਜਿਸ ਨਾਲ ਰੁਜ਼ਗਾਰ ਦੇ ਮੌਕੇ ਪੈਦਾ ਹੋਣ। ਵਿਕਾਸ ਹੋਵੇ। ਉਨ੍ਹਾਂ ਦਾ ਮਨਸ਼ਾ, ਇੱਥੋਂ ਦੀ ਆਰਥਿਕਤਾ ਨੂੰ ਤਬਾਹ ਕਰਨ ਦੀ ਬਜਾਏ, ਵਿਕਸਤ ਕਰਨਾ ਹੋਵੇ। ਤਾਂ ਜੋ ਇੱਥੋਂ ਦੇ ਪੂੰਜੀਵਾਦੀ ਵਿਕਾਸ ਦੀ ਪ੍ਰਕ੍ਰਿਆ ਚਲਦੀ ਰਹੇ। ਦੂਸਰਾ ਇਹ ਕਿ ਜਦੋਂ **Commodity** ਵਾਸਤੇ, ਸਰਮਾਏ ਵਾਸਤੇ ਗੇਟ ਖੋਲ੍ਹਦੇ ਹਾਂ, ਤਾਂ ਉਜਾੜਾ ਆਉਂਦਾ ਹੈ। ਜਿਵੇਂ ਇੰਡੋਨੇਸ਼ੀਆਂ 'ਚ ਹੋਇਆ। ਇਸ ਨੂੰ ਬਚਾਉਣ ਵਾਸਤੇ ਸਾਨੂੰ ਮਤਿਆਂ ਦਾ ਤਰੀਕਾ ਅਪਨਾਉਣਾ ਪਵੇਗਾ। ਤੀਸਰੀ ਗੱਲ ਹੈ, ਜੋ ਸਾਡੇ ਕਮਜ਼ੋਰ ਪੱਖ ਹਨ, ਉਨ੍ਹਾਂ ਨੂੰ ਮਜ਼ਬੂਤ ਕਰਨਾ ਪਵੇਗਾ। ਭਾਵ ਮੌਜੂਦਾ ਪ੍ਰਬੰਧ ਅੰਦਰ, ਜਿੱਥੇ ਜਿੱਥੇ ਅਸੀਂ ਰੋਕਾਂ ਲਾ ਸਕਦੇ ਹਾਂ, ਉਹ ਖੜੀਆਂ ਕਰਨ ਦੀ ਲੋੜ ਹੈ। ਪਰ ਸਭ ਤੋਂ ਵੱਡੀ ਗੱਲ ਕਰਨ ਦੀ ਲੋੜ ਹੈ ਕਿ ਇਕ ਗੈਟ ਦੇ ਮੁਕਾਬਲੇ ਦੀ ਜਥੇਬੰਦੀ **United Nation Conference of Trade & Development** ਹੈ ਜਿਸਨੇ 1974 'ਚ ਇਕ ਮਤਾ ਪਾਸ ਕੀਤਾ ਸੀ। **New International Economic Order** ਜਿਸ ਤਹਿਤ ਅਜਿਹਾ ਅੰਤਰਾਸ਼ਟਰੀ ਨਿਜ਼ਾਮ ਹੋਣਾ ਚਾਹੀਦਾ ਹੈ, ਜਿਸ ਵਿੱਚ ਘੱਟ ਵਿਕਸਤ ਮੁਲਕਾਂ ਦੀਆਂ ਲੋੜਾਂ ਦਾ ਧਿਆਨ ਰੱਖਿਆ ਜਾਵੇ। ਉਨ੍ਹਾਂ ਨੇ ਵੱਡਾ ਸਾਰਾ ਪ੍ਰੋਗ੍ਰਾਮ ਦਿੱਤਾ ਸੀ, ਉਸ ਦੁਆਲੇ ਅਣ ਵਿਕਸਿਤ ਮੁਲਕਾਂ ਨੂੰ ਕੱਠੇ ਹੋਣਾ ਚਾਹੀਦਾ ਹੈ। ਇਸ ਚੋਂ, ਦੋ ਟਾਸਕ ਨਿਕਲਦੇ ਹਨ। ਇਕ ਲੰਮੇਦਾਅ ਦਾ ਕਿ **WTO** ਦਾ ਬਦਲ ਲੱਭਿਆ ਜਾਵੇ। ਇਸ ਦਾ ਬਦਲ ਗੈਟ ਦੇ 1974 ਦੇ ਮਤੇ 'ਚ ਪਿਆ ਹੈ। ਇਸ ਚੋਂ ਇਕ ਵਖਰਾ ਫਰੇਮਵਰਕ ਨਿਕਲਦਾ ਹੈ। ਇਸ ਦੇ ਦੁਆਲੇ ਤੀਸਰੀ ਦੁਨੀਆਂ ਦੇ ਮੁਲਕਾਂ ਨੂੰ, ਜਿੰਨਾਂ ਦੀ ਗਿਣਤੀ ਬਹੁਤ ਵੱਡੀ ਹੈ, ਜਿੰਨਾਂ ਦਾ ਵਿਸ਼ਵੀਕਰਣ ਦਾ ਕੌੜਾ ਤਜ਼ਰਬਾ ਹੈ, ਕੱਠੇ ਹੋਣ ਦੀ ਲੋੜ ਹੈ। ਅੰਤਰਰਾਸ਼ਟਰੀ ਪੱਧਰ ਤੇ ਅਕਲ ਜਾਂ ਸਕਿੱਲ ਕੰਮ ਨਹੀਂ ਕਰਦੀ। ਤੁਹਾਡੇ ਕੋਲ ਸੌਦੇਬਾਜੀ ਕਰਨ ਦੀ ਕਿੰਨੀ ਸਮਰਥਾ ਹੈ। ਤੁਹਾਡੇ ਨਾਲ ਜਨਤਾ ਕਿੰਨੀ ਖੜੀ ਹੈ। ਇੰਨ੍ਹਾਂ ਗੱਲਾ ਤੇ ਨਿਰਭਰ ਕਰਦਾ ਹੈ। **Non Aligned Movement** ਲਹਿਰ ਦੇ ਨਾਮ ਨਾਲ ਜਾਣੀ ਜਾਂਦੀ ਧਿਰ ਨੂੰ ਫਿਰ ਪੈਰਾਂ ਸਿਰ ਖੜੇ ਕਰਨ ਦੀ ਜ਼ਰੂਰਤ ਹੈ। ਇਸ ਦੀ ਇਕ ਬੁਨਿਆਦੀ ਸ਼ਰਤ ਹੈ। ਇਕ ਕੇਂਦਰੀ ਦੁਨੀਆਂ ਤੋਂ ਦੋ ਕੇਂਦਰੀ ਦੁਨੀਆਂ ਵਲ ਵਧਿਆ ਜਾਵੇ। ਜੇ ਅਮਰੀਕਾ ਦੇ ਮੁਕਾਬਲੇ ਦੀ ਸ਼ਕਤੀ ਕੌਮਾਂਤਰੀ ਪੱਧਰ ਤੇ ਨਹੀਂ ਹੁੰਦੀ ਤਾਂ ਅਮਰੀਕਾ ਅਜਿਹਾ ਕੰਮ ਕਰਨ ਨਹੀਂ ਦੇਵੇਗਾ। ਇਹ ਲੰਮੇ ਦਾਅ ਵਾਲਾ ਕੰਮ ਹੈ। ਇਸ ਵਾਸਤੇ ਇੰਨ੍ਹਾਂ ਮੁਲਕਾਂ ਨੂੰ ਲਗਾਤਾਰ ਕੰਮ ਕਰਨਾ ਪਵੇਗਾ। ਛੋਟੇ ਦਾਅ ਦਾ ਏਜੰਡਾ ਇਹ ਹੈ ਕਿ ਨੁਕਸਾਨਦੇਹ ਪ੍ਰਭਾਵਾਂ ਤੋਂ ਬਚਿਆ ਜਾਵੇ। ਇਸ ਵਾਸਤੇ ਕਈ ਰਖਿਆਕਾਰੀ ਕਦਮ ਹਨ। **W.T.O.** ਦੇ ਫਰੇਮ



ਵਰਕ 'ਚ ਜੋ ਕਦਮ ਹਨ, ਉਹ ਲੈਣੇ ਚਾਹੀਦੇ ਹਨ

*? ਅੱਜ ਕੱਲ੍ਹ ਪੜ੍ਹੇ ਲਿਖੇ ਵਿਅਕਤੀਆਂ ਵਿੱਚ ਵੀ ਸਮਾਜਕ ਅਤੇ ਸਿਆਸੀ ਸਰੋਕਾਰਾਂ ਪ੍ਰਤੀ ਉਪਰਾਮਤਾ ਆਈ ਹੈ ਕਿਉਂ? ਗਲੈਬੋਲਾਈਜ਼ੇਸ਼ਨ ਨਾਲ ਇਸਦਾ ਕੋਈ ਸੰਬੰਧੀ ਹੈ?*

– ਮੈਨੂੰ ਬੁਨਿਆਦੀ ਤੌਰ ਤੇ ਇਸ ਦੇ ਤਿੰਨ ਕਾਰਣ ਲੱਗਦੇ ਹਨ। ਪੰਜਾਬ ਵਿੱਚ ਬਹੁਤੇ ਕਾਰਕੁੰਨ ਖੱਬੀ ਲਹਿਰ ਨੇ ਪੈਦਾ ਕੀਤੇ। ਸੋਵੀਅਤ ਯੂਨੀਅਨ ਦੇ ਢੇਹ ਢੇਰੀ ਹੋਣ ਤੋਂ ਬਾਅਦ, ਜਿਸ ਨੂੰ ਫੁਕੋਜਾਮਾ ਨੇ 'ਇਤਿਹਾਸ ਦਾ ਅੰਤ' ਕਿਹਾ ਹੈ, ਖੱਬੀ ਵਿਚਾਰਧਾਰਾ ਵਿੱਚ ਵੀ ਇੱਕ ਸੰਕਟ ਖੜ੍ਹਾ ਹੋਇਆ, ਉਹਨਾਂ ਬਾਰੇ ਕਾਫੀ ਕਾਰਕੁੰਨ ਭੰਬਲ ਭੂਸੇ ਵਿੱਚ ਪਏ। ਕਈ ਬੰਦਿਆਂ ਨੂੰ ਲੱਗਿਆ ਕਿ ਕੁੱਝ ਹੋ ਨਹੀਂ ਸਕਦਾ, ਨਿਰਾਸ਼ ਹੋਏ। ਖੱਬੇ ਪੱਖੀ ਬੁੱਧੀਜੀਵੀਆਂ ਅਤੇ ਜੱਥੇਬੰਦੀਆਂ ਵੱਲੋਂ ਠੀਕ ਵਿਸ਼ਲੇਸ਼ਣ ਕਰਨ ਅਤੇ ਸੇਧ ਦੇਣ ਵਾਲਾ ਕੰਮ ਨਹੀਂ ਹੋਇਆ। ਪੰਜਾਬ ਵਿੱਚ ਦਹਿਸ਼ਤ ਗਰਦੀ ਦੀ ਲਹਿਰ ਨੇ ਵੀ ਕਾਫੀ ਨਾਸ਼ ਵਿਨਾਸ਼ ਕੀਤਾ। ਲੋਕਾਂ ਨੂੰ ਦੜ ਵਟ ਕੇ ਰਹਿਣਾ ਪਿਆ। ਬੰਦਾ ਇੱਕ ਵਾਰ ਜਦੋਂ ਸਰਗਰਮੀ ਚੋਂ ਪਿਛਾਹ ਹੱਟਦਾ ਹੈ ਤਾਂ ਫਿਰ ਥੱਲੇ ਵੱਲ ਚਲਾ ਜਾਂਦਾ ਹੈ। ਕਿਉਂਕਿ ਜਾਂ ਤਾਂ ਬੰਦਾ ਸਰਗਰਮ ਰਹਿੰਦਾ ਹੈ ਜਾਂ ਨਿਘਰਦਾ ਹੈ। ਪੁਰਾਣੇ ਕਾਰਕੁੰਨ ਸੀਨ ਤੋਂ ਅਲੋਪ ਹੋ ਰਹੇ ਹਨ ਨਵੇਂ ਆ ਨਹੀਂ ਰਹੇ। ਖੱਬੀ ਲਹਿਰ ਨੇ ਜੋ ਕਾਰਕੁੰਨ ਪੈਦਾ ਕੀਤੇ, ਉਹਨਾਂ ਨੂੰ, ਜਿੰਦਗੀ ਦੇ ਕਾਰਕੁੰਨ ਨਹੀਂ ਬਣਾਇਆ। ਸਰਕਾਰੀ ਤੇ ਸਮਾਜਿਕ ਖੇਤਰਾ ਵਿੱਚ ਕੰਮ ਕਰਨ ਵਾਲੇ ਬੰਦਿਆਂ ਨੂੰ ਵੀ ਨਿਕੰਮੇ ਬਣਾਇਆ ਹੈ, ਇੱਕ ਹੋਰ ਪੱਖ ਉਪਭੋਗਤਾਵਾਦ ਦਾ ਹੈ ਜੋ ਇੱਕ ਵਿਚਾਰਧਾਰਾ ਦੇ ਰੂਪ ਵਿੱਚ ਸਾਹਮਣੇ ਆਇਆ ਹੈ। ਮੱਧ ਵਰਗ ਦੇ ਬਹੁਤੇ ਲੋਕ, ਜਿਥੋਂ ਕਾਰਕੁੰਨ ਪੈਦਾ ਹੁੰਦੇ ਹਨ ਉਹ ਇਸ ਸੱਭਿਆਚਾਰ ਦੇ ਬੁਰੀ ਤਰ੍ਹਾ ਸ਼ਿਕਾਰ ਹੋ ਗਏ ਹਨ। ਉਪਭੋਗਤਾ ਸੱਭਿਆਚਾਰ ਇਸ ਤਰ੍ਹਾਂ ਜਾਲ ਵਿੱਚ ਫਸਾਉਂਦਾ ਹੈ ਅਤੇ ਆਪਣੇ ਆਲੇ ਦੁਆਲੇ ਘੁੰਮਾਉਂਦਾ ਰਹਿੰਦਾ ਹੈ। ਬੰਦਾ ਰੋਜਾਨਾ ਲੋੜਾਂ ਵਿੱਚੋਂ ਬਾਹਰ ਹੀ ਨਹੀਂ ਨਿਕਲਦਾ। ਜਿਵੇਂ ਮੈਂ ਯੂਨੀਵਰਸਿਟੀ ਦੇ ਨੌਜਵਾਨ ਅਧਿਆਪਕ ਦੇਖਦਾ ਹਾਂ। ਸਾਡੇ ਵੀ ਬੱਚੇ ਹੋਏ, ਉਹ ਵੱਡੇ ਹੋਏ, ਉਹਨਾਂ ਨੂੰ ਪਾਲਿਆ। ਅਸੀਂ ਕਦੇ ਇਹ ਨਹੀਂ ਕੀਤਾ ਕਿ ਸਕੂਲ ਛੱਡ ਕੇ ਆਓ, ਫਿਰ ਸਕੂਲੋਂ ਲਿਆਓ। ਸਗੋਂ ਬੱਚਿਆਂ ਨੂੰ ਹੌਸਲਾ ਦਿੱਤਾ ਕਿ ਆਪ ਬੱਸ ਫੜ੍ਹੋ , ਸਕੂਲ ਜਾਓ ਅਤੇ ਵਾਪਸ ਆਓ। ਤਾਂ ਜੋ ਉਹਨਾਂ ਦਾ ਸਮਰਥਾ ਵੱਧੇ ਫੁੱਲੇ। ਪਰ ਸਾਡੇ ਨੌਜਵਾਨ ਅਧਿਆਪਕਾਂ ਦੀ ਕੋਸ਼ਿਸ਼ ਇਹ ਹੁੰਦੀ ਹੈ ਕਿ ਸਕੂਲ ਤੋਂ ਅਗਾਹ ਜਾ ਕੇ ਕਲਾਸ ਵਿੱਚ ਬਿਠਾਇਆ ਜਾਵੇ। ਬੱਚਿਆਂ ਨੂੰ ਛੱਡ ਆਏ, ਉਹਨਾਂ ਨੂੰ ਲੈ ਆਏ। ਘਰਵਾਲੀ ਨੂੰ ਛੱਡ ਆਏ ਉਸ ਨੂੰ ਲੈ ਆਏ। ਨਵਾਂ ਟੀ.ਵੀ. ਖਰੀਦ ਲਿਆ। ਨਵਾਂ ਸਕੂਟਰ ਖਰੀਦ ਲਿਆ। ਘਰੇ ਬੈਠ ਕੇ ਟੀ.ਵੀ. ਦੇਖ ਲਿਆ। ਛੋਟੇ ਛੋਟੇ ਕੰਮਾਂ ਵਿੱਚ ਖੁੱਭੇਰਹਿਣਾ। ਇਹੀ ਉਪਭੋਗਤਾਵਾਦ ਹੈ। ਗਲੋਬੇਲਾਈਜੇਸ਼ਨ ਨੇ ਇਸ ਨੂੰ ਵਧਾਇਆ ਹੈ ਅਤੇ ਲੋਕ ਸਰਗਰਮੀ ਤੋਂ ਪਿਛਾਂਹ ਹਟੇ ਹਨ।

*? ਅਜੇਹੇ ਹਾਲਾਤ ਵਿੱਚ ਕਾਰਕੁੰਨਾਂ ਨੂੰ ਆਰਥਿਕ ਜਾਂ ਸਮਾਜਿਕ ਵਿਗਿਆਨ ਬਾਰੇ ਕੀ ਪੜ੍ਹਨ ਸਿਖਣ ਦੀ ਜਰੂਰਤ ਹੈ?*

– ਸਮਾਜ ਵਿੱਚ ਜੋ ਕੋਈ ਕੁਝ ਕਰਨਾ ਚਾਹੁੰਦਾ ਹੈ ਉਹਨਾਂ ਨੂੰ ਦੋ ਤਿੰਨ ਕਿਸਮ ਦੇ ਅੰਗਰੇਜੀ ਦੇ ਪਰਚੇ ਪੜ੍ਹਨੇ ਚਾਹੀਦੇ ਹਨ। ਪਹਿਲਾ-ਮੰਥਲੀ ਰੀਵਿਊ-ਅਮਰੀਕਾ ਚੋਂ ਨਿਕਲਦਾ ਹੈ, ਜਿਸ ਦਾ ਭਾਰਤੀ ਰੂਪ ਖੜਗਪੁਰ ਕਲਕੱਤੇ ਤੋਂ ਪ੍ਰਕਾਸ਼ਤ ਹੁੰਦਾ ਹੈ, ਇਹ ਸਸਤਾ ਵੀ ਹੈ। ਦੂਸਰਾ ਇਕਨੌਮਿਕ ਐਂਡ ਪੋਲੀਟੀਕਲ ਹਫਤਾਵਰ ਬੰਬੇ ਤੋਂ ਨਿਕਲਦਾ ਹੈ। ਇਸ ਤੋਂ ਇਲਾਵਾ ਮੇਨ ਸਟਰੀਮ ਹੈ ਇਸ ਤੋਂ ਇਲਾਵਾ ਜਮਹੂਰੀ ਅਧਿਕਾਰ ਸਭਾ ਵੱਲੋਂ ਇੱਕ ਪਰਚਾ 'ਜਮਹੂਰੀ ਸੁਨੇਹਾ' ਨਿਕਲਦਾ ਹੈ ਤੁਹਾਡਾ ਪਰਚਾ ਵੀ ਵਧੀਆ ਹੈ। ਮੈਂ ਸਮਝਦਾ ਹੈ ਜੇ ਸਮਝ ਬੂਝ ਵਿਕਸਤ ਕਰਨੀ ਹੈ ਤਾਂ ਅੰਗਰੇਜੀ ਦੀਆਂ ਮੌਲਿਕ ਲਿਖਤਾਂ ਪੜ੍ਹਨ ਦੀ ਲੋੜ ਹੈ। ਮੈਂ ਮਾਰਕਸ ਦੀ ਪੂੰਜੀ ਦੀ ਪਹਿਲੀ ਸੈਂਚੀ ਅਕਸਰ ਪੜ੍ਹਦਾ ਹਾਂ। ਇੱਕ ਸਮਾਜਕ ਕਾਰਕੁੰਨ ਲਈ ਇਹ ਬਹੁਤ ਜਰੂਰੀ ਹੈ। ਇਸੇ ਤਰ੍ਹਾਂ ਸਵੀਜੀ ਦੀ ਥਿਊਰੀ ਆਫ ਕੈਪੀਟਲ ਡੀਵੇਲਪਮੈਂਟ ਅਤੇ ਮਨੋਪਲੀ ਕੈਪੀਟਲ ਹੈ। ਜੋ ਮੇਰੀਆ ਮਨ ਪਸੰਦ ਪੁਸਤਕਾਂ ਹਨ।

*? ਕੋਈ ਤਰਕਸ਼ੀਲ ਪਾਠਕਾਂ ਦੇ ਨਾਂ ਸੁਨੇਹਾ।*

– ਮੈਨੂੰ ਲਗਦਾ ਪੜ੍ਹੇ ਲਿਖੇ ਲੋਕਾਂ ਨੇ ਉਹ ਕੁੱਝ ਪ੍ਰਾਪਤ ਕੀਤਾ, ਜਿਨ੍ਹਾਂ ਤੋਂ ਉਹਨਾਂ ਦੇ ਭੈਣ ਭਰਾ ਪਿੱਛੇ ਰਹਿ ਗਏ। ਸਾਡੇ ਸਿਰ ਸਮਾਜ ਦਾ ਬਹੁਤ ਵੱਡਾ ਕਰਜਾ ਹੈ। ਉਸ ਨੂੰ ਉਤਾਰਨ ਦਾ ਇੱਕੋ ਇੱਕ ਤਰੀਕਾ ਹੈ ਕਿ ਅਸੀਂ ਸਮਾਜ ਵਿੱਚ ਜੋ ਵੀ ਚੰਗੇ ਕਾਰਜ ਚੱਲ ਰਹੇ ਹਨ ਉਹਨਾਂ ਵਿੱਚ ਬਣਦਾ ਹਿੱਸਾ ਪਾਈਏ। ਤਰਕਸ਼ੀਲੀ ਸੁਸਾਇਟੀ ਪੰਜਾਬ ਜੋ ਵਹਿਮਾਂ ਭਰਮਾਂ ਦੇ ਖਿਲਾਫ ਪ੍ਰਚਾਰ ਕਰ ਰਹੀ ਹੈ ਇੱਕ ਹਾਂ ਪੱਖੀ ਕੰਮ ਹੈ। ਬੰਦੇ ਜਿਥੇ ਵੀ ਕੰਮ ਕਰ ਰਹੇ ਨੇ ਕਿਸਾਨਾਂ ਵਿੱਚ, ਅਧਿਆਪਕਾਂ ਵਿੱਚ ਜਾਂ ਆਪਣੇ ਕਿਤੇ ਨਾਲ ਸਬੰਧਿਤ ਲਹਿਰਾਂ ਵਿੱਚ, ਉਹਨਾਂ ਨੂੰ ਸਾਫ ਸੁਥਰਾ ਸਮਾਜ ਸਿਰਜਨ ਵਿੱਚ ਆਪਣਾ ਰੋਲ ਅਦਾ ਕਰਨਾ ਚਾਹੀਦਾ ਹੈ। ਸ਼ੋਸ਼ਿਲ ਐਕਟੇਵਿਜਮ ਸਿਰਫ ਵਿਅਕਤੀ ਲਈ ਹੀ ਨਹੀਂ ਸਗੋਂ, ਸਮਾਜ ਲਈ ਵੀ ਸਹਿਤਮੰਦ ਹੈ।



ਪਰਸਿਥਤੀ ਵਿਗਿਆਨ

# ਈਕਾਲੋਜੀਕਲ ਸਿਸਟਮ

ਪ੍ਰੋ. ਸੁਭ ਪ੍ਰੇਮ

ਪਿਛਲੇ ਲੇਖ ਵਿੱਚ ਕੁਦਰਤ ਪ੍ਰਤੀ ਨੈਤਿਕ ਪਹੁੰਚ ਦਾ ਜ਼ਿਕਰ ਕੀਤਾ ਸੀ। ਪਰੰਤੂ ਉਸ ਵਿੱਚ ਬਹੁਤ ਸਾਰੀਆਂ ਗੱਲਾਂ ਸਿਰਫ ਸਿਧਾਂਤ ਦੇ ਪੱਧਰ ਤੇ ਹੀ ਸਨ। ਸਾਡੀ ਨੈਤਿਕ ਪਹੁੰਚ ਕਿਸੇ ਉਸ ਵਸਤੂ ਪ੍ਰਤੀ ਹੋ ਸਕਦੀ ਹੈ ਜਿਸਨੂੰ ਦੇਖ, ਸਕਦੇ ਹੋਈਏ, ਮਹਿਸੂਸ ਕਰ ਸਕਦੇ ਹੋਈਏ, ਸਮਝ ਸਕੀਏ ਤੇ ਫਿਰ ਮੁਹੱਬਤ ਕਰ ਸਕੀਏ ਜਾਂ ਉਸ ਵਿੱਚ ਇਹਤਰਾਮ ਕਰ ਸਕੀਏ। ਸਾਡੇ ਆਲੇ ਦੁਆਲੇ ਫੈਲੀ ਕੁਦਰਤ ਅਤੇ ਇਸ ਅੰਦਰ ਚਲ ਰਹੇ ਜ਼ਿੰਦਗੀ ਦੇ ਪ੍ਰਵਾਹ ਨੂੰ ਅਸੀਂ ਇਸੇ ਨੁਕਤੇ ਤੋਂ ਸਮਝਣ ਦਾ ਯਤਨ ਕਰਾਂਗੇ ਤਾਂ ਜੋ ਅਸੀਂ ਕੁਦਰਤ ਪ੍ਰਤੀ ਅਜਿਹੀ ਨੈਤਿਕਤਾ ਦਾ ਵਿਕਾਸ ਕਰ ਸਕੀਏ, ਜਿਹੋ ਜਿਹੀ ਅਸੀਂ ਸਾਡੇ ਆਮ ਕੰਮ-ਕਾਜ, ਵਰਤੋਂ-ਵਿਹਾਰ ਵਿੱਚ ਕਰਦੇ ਜਾਂ ਕਰਨ ਦੀ ਤਵੱਕੋ ਰੱਖਦੇ ਹਾਂ। ਕੁਦਰਤ ਵਿੱਚ ਧੜਕ ਰਹੀ ਜ਼ਿੰਦਗੀ ਦਾ ਰੱਹਸ ਸਮਝਣ ਲਈ ਅਸੀਂ ਈਕਾਲੋਜੀ ਦਾ ਸਹਾਰਾ ਲਵਾਂਗੇ। ਈਕਾਲੋਜੀ ਉਹ ਵਿਗਿਆਨ ਹੈ ਜਿਸ ਵਿੱਚ ਜਾਨਦਾਰ ਮੰਡਲ ਨੂੰ ਉਸਦੇ ਆਪਦੇ ਮੈਂਬਰ ਸਾਥੀਆਂ ਅਤੇ ਬੇਜਾਨ ਆਲੇ ਦੁਆਲੇ ਦੇ ਪ੍ਰਸੰਗ ਵਿੱਚ ਕਾਰਜਸ਼ੀਲ ਰੂਪ ਵਿੱਚ ਅਧਿਐਨ ਕੀਤਾ ਜਾਂਦਾ ਹੈ। ਈਕਾਲੋਜੀ ਲਫਜ਼ ਸਭ ਤੋਂ ਪਹਿਲਾਂ ਅਰਨੈਸਟ ਹੈਕਲ ਇੱਕ ਜਰਮਨ ਜੀਵ ਵਿਗਿਆਨੀ ਨੇ ਇਤਸੇਮਾਲ ਕੀਤਾ। ਇਕੋਜ਼ ਗ੍ਰੀਕ ਭਾਸ਼ਾ ਦਾ ਲਫ਼ਜ਼ ਹੈ ਜਿਸਦੇ ਮਾਅਨੇ ਹੁੰਦੇ ਹਨ, ਘਰ ਯਾਨੀ ਜੀਵਾਂ ਦਾ ਉਹਨਾਂ ਦੇ ਆਪਣੇ ਘਰ ਵਿੱਚ ਅਧਿਐਨ ਕਰਨਾ।

ਕਿਸੇ ਖਿੱਤੇ ਵਿੱਚ ਜਾਨਦਾਰ ਮੰਡਲ ਦੇ ਸਾਰੇ ਮੈਂਬਰ ਪਸ਼ੂ ਪੰਖੀ, ਪੌਦੇ, ਜੀਵਾਣੂੰ ਆਦਿ ਰਲਕੇ ਇੱਕ ਭਾਈਚਾਰਾ ਅਖਵਾਉਂਦੇ ਹਨ। ਇਸ ਭਾਈਚਾਰੇ ਦੇ ਸਾਰੇ ਮੈਂਬਰ ਜਦੋਂ ਇੱਕ ਦੂਜੇ ਨਾਲ ਅਤੇ ਆਪਣੇ ਆਲੇਦੁਆਲੇ ਨਾਲ ਜ਼ਿੰਦਗੀ ਦੇ ਘੋਲ ਵਿੱਚ ਸ਼ਾਮਲ ਹੁੰਦੇ ਹਨ ਤਾਂ ਇਹ ਅਜਿਹੇ ਅੰਤਰ ਸਬੰਧਾਂ ਵਿੱਚ ਬੱਝ ਜਾਂਦੇ ਹਨ ਕਿ ਇਹ ਸਾਰੇ ਇੱਕ ਦੂਜੇ ਉੱਪਰ ਅਤੇ ਆਪਣੇ ਆਲੇ ਉਪਰ ਅਸਰ ਅੰਦਾਜ਼ ਵੀ ਹੁੰਦੇ ਹਨ ਅਤੇ ਅਸਰ ਕਬੂਲਦੇ ਵੀ ਹਨ। ਇਸ ਸਾਰੇ ਕਾਰਜ ਵਿੱਚ ਹੋਣ ਵਾਲਾ ਊਰਜਾ ਪ੍ਰਵਾਹ ਇਸ ਭਾਈਚਾਰੇ ਨੂੰ ਆਹਾਰ ਦੀਆਂ ਅਲੱਗ ਅਲੱਗ ਪੱਧਰਾਂ ਵਿੱਚ ਵੰਡ ਦਿੰਦਾ ਹੈ ਅਤੇ ਇਸ ਭਾਈਚਾਰੇ ਵਿੱਚ ਜੈਵਿਕ ਵੰਨ ਸੁਵੰਨਤਾ ਅਤੇ ਜੈਵਿਕ ਤੇ ਗੈਰ ਜੈਵਿਕ ਦਰਮਿਆਨ ਮਾਦੇ ਦਾ ਆਦਾਨ ਪ੍ਰਦਾਨ ਪ੍ਰਤੱਖ ਰੂਪ ਵਿੱਚ ਪੈਦਾ ਹੋ ਜਾਂਦਾ ਹੈ। ਇਸ ਕਾਰਜਸ਼ੀਲ ਮਾਡਲ ਨੂੰ ਈਕਾਲੋਜੀਕਲ ਸਿਸਟਮ ਜਾਂ ਈਕੋ ਸਿਸਟਮ ਕਿਹਾ ਜਾਂਦਾ ਹੈ। ਇਹ ਸਿਸਟਮ ਈਕਾਲੋਜੀ ਜਾਂ ਕੁਦਰਤ ਵਿੱਚ ਧੜਕ ਰਹੀ ਜ਼ਿੰਦਗੀ ਤੇ ਬੇਜਾਨ ਦੇ ਆਪਸੀ ਸਬੰਧਾਂ ਨੂੰ ਸਮਝਣ ਦੀ ਮੁੱਢਲੀ ਇਕਾਈ ਹੈ। ਆਹਾਰ ਦੇ ਨੁਕਤੇ ਤੋਂ ਈਕੋ ਸਿਸਟਮ ਵਿੱਚ ਦੋ ਪੱਧਰ ਹੁੰਦੇ ਹਨ ਆਟੋਟ੍ਰਾਫਿਕ (ਸੈਵਆਹਾਰੀ) ਅਤੇ ਹੀਟਰੋਟ੍ਰਾਫਿਕ (ਪਰ ਆਹਾਰੀ) ਪੌਦੇ ਆਟੋਟ੍ਰਾਫਿਕ ਹੁੰਦੇ ਹਨ। ਇਹ ਸੂਰਜੀ ਧੁਪ, ਧਰਤੀ ਚੋਂ ਪਾਣੀ ਤੇ ਵਿਟਾਮਨ ਆਦਿ ਲੈ ਕੇ ਆਪਣੀ ਖੁਰਾਕ ਦਾ ਪ੍ਰਕਾਸ਼ ਸੰਸਲੇਸ਼ਨ (ਫੋਟੋ ਸਿੰਥਿਸਿਜ) ਕਰ ਸਕਦੇ ਹਨ। ਹੀਟਰੋਟ੍ਰਾਫਿਕ ਸਿੱਧੇ ਜਾਂ ਅਸਿੱਧੇ ਤੌਰ ਤੇ ਆਟੋਟ੍ਰਾਫਿਕ ਉਪਰ ਨਿਰਭਰ ਕਰਦੇ ਹਨ। ਈਕੋ ਸਿਸਟਮ ਦੇ ਕਈ ਅੰਗ ਹੁੰਦੇ ਹਨ। ਇਹਨਾਂ ਦੀ ਤਫਸੀਲ ਵਿੱਚ ਜਾਣ ਤੋਂ ਪਹਿਲਾ ਈਕੋ ਸਿਸਟਮ ਦੀ ਕਾਰਜਸ਼ੀਲਤਾ ਨੂੰ ਸਮਝ ਲੈਣਾ ਚਾਹੀਦਾ ਹੈ। ਕਿਸੇ ਖਿੱਤੇ ਅਤੇ ਇਸ ਉਪਰ ਵਸ ਰਹੀ ਤਮਾਮ ਜ਼ਿੰਦਗੀ ਨੂੰ ਅਸੀਂ ਇੱਕ ਪਿਰਾਮਿਡ ਦੇ ਰੂਪ ਵਿੱਚ ਕਿਆਸ ਕਰ ਲੈਂਦੇ ਹਾਂ। ਇਸ ਪਿਰਾਮਿਡ ਦੇ ਮਾਡਲ ਵਿੱਚ ਪੌਦੇ ਸੂਰਜ ਤੋਂ ਰੌਸ਼ਨੀ ਊਰਜਾ ਲੈ ਕੇ ਖੋਰਾਕ ਪੈਦਾ ਕਰਦੇ ਹਨ। ਇਹ ਊਰਜਾ ਸਾਰੇ ਈਕੋ ਸਿਸਟਮ ਵਿੱਚ ਇੱਕ ਸਰਕਟ ਦੇ ਰੂਪ ਵਿੱਚ ਚਲਦੀ ਹੈ ਜਿਸਨੂੰ ਬਾਇਓਟਾ ਕਿਹਾ ਜਾਂਦਾ ਹੈ। ਬਾਇਓਟਾ ਨੂੰ ਅਸੀਂ ਪਿਰਾਮਿਡ ਦੀਆਂ ਵੱਖ ਵੱਖ ਤਹਿਆਂ ਦੇ ਰੂਪ ਵਿੱਚ ਦੇਖਦੇ ਹਾਂ। ਸਭ ਤੋਂ ਹੇਠਲੀ ਤਹਿ ਮਿੱਟੀ ਦੀ ਹੈ। ਇਸ ਤਹਿ ਉੱਪਰ ਪੌਦੇ ਹੁੰਦੇ ਹਨ। ਇਸ ਤਹਿ ਉੱਪਰ ਕੀੜੇ ਮਕੌੜੇ ਦੀ ਤਹਿ ਹੈ। ਕੀੜੇ ਮਕੌੜਿਆਂ ਦੀ ਤਹਿ ਉੱਪਰ ਪੰਛੀ ਤੇ ਖੁੱਡਾਂ ਵਾਲੇ ਜੀਵ ਜੰਤੂ ਆਪਣਾ ਗੁਜ਼ਾਰਾ ਕਰਦੇ ਹਨ। ਇਸ ਦੇ ਉਪਰ ਹੋਰ ਵੱਡੇ ਜਾਨਵਰ ਤੇ ਅਖੀਰ ਤੇ ਵੱਡੇ ਮਾਸਾਹਾਰੀ ਜਾਨਵਰ ਆਉਂਦੇ ਹਨ

ਕਿਸੇ ਇੱਕ ਤਹਿ ਦੀਆ ਸਾਰੀਆਂ ਨਸਲਾਂ ਵਿੱਚ ਸਿਵਾਏ ਉਨ੍ਹਾਂ ਦੀ ਇੱਕੋ ਜਿਹੀ ਖੁਰਾਕ ਦੇ ਹੋਰ ਕੋਈ ਸਮਾਨਤਾ ਦਿਖਾਈ ਦੇਣੀ ਜਰੂਰੀ ਨਹੀਂ ਹੈ। ਹਰ ਉਪਰਲੀ ਤਹਿ ਆਪਣੇ ਤੋਂ ਹੇਠਲੀ ਤਹਿ ਉੱਪਰ ਗੁਜਾਰੇ ਲਈ ਨਿਰਭਰ ਕਰਦੀ ਹੈ ਅਤੇ ਵਾਰੀ ਸਿਰ ਆਪਣੇ ਤੋਂ ਉਪਰਲੀ ਤਹਿ ਲਈ ਗੁਜ਼ਾਰਾ ਮੁਹੱਈਆ ਕਰਦੀ ਹੈ। ਹੇਠਾਂ ਤੋਂ ਉਪਰ ਵੱਲ ਜਾਣ ਨਾਲ ਹਰ ਤਹਿ ਵਿਚਲੀਆਂ ਨਸਲਾਂ ਦੀ ਗਿਣਤੀ ਤੇ ਜਨ ਸੰਖਿਆ ਘਟਦੀ ਜਾਂਦੀ ਹੈ। ਇਸੇ ਲਈ ਹਰ ਸ਼ਿਕਾਰੀ ਜਾਨਵਰ (ਮਸਲਨ ਸ਼ੇਰ ਚੀਤੇ) ਲਈ ਸੈਂਕੜੇ ਸ਼ਿਕਾਰ ਹੋਣ ਵਾਲੇ ਜਾਨਵਰ ਹੁੰਦੇ ਹਨ ਤੇ ਇਨ੍ਹਾਂ ਲਈ ਹਜ਼ਾਰਾਂ, ਇਹਨਾਂ ਦੇ ਸ਼ਿਕਾਰ ਹੁੰਦੇ ਹਨ ਅਤੇ ਅਗਲਿਆਂ ਲਈ ਲੱਖਾਂ ਕੀੜੇ ਮਕੌੜੇ ਅਤੇ ਉਹਨਾਂ ਲਈ ਕਰੋੜਾਂ ਪੌਦੇ ਖੁਰਾਕ ਬਣਦੇ ਹਨ। ਆਦਮੀ, ਮਾਸਾਹਾਰੀ ਤੇ ਸਾਕਾਹਾਰੀ ਦੋਹਾਂ ਤਰਾਂ ਦੀਆਂ ਖੁਰਾਕੀ ਆਦਤਾਂ ਵਾਲੇ ਮਸਲਨ ਭਾਲੂ, ਗਾਲੜ੍ਹ ਵਗੈਰਾ,



ਦੀ ਤਹਿ ਵਿੱਚ ਆਉਂਦਾ ਹੈ। ਪਿਰਾਮਿਡ ਦੀ ਟੀਸੀ ਉਪਰ ਘੱਟ ਗਿਣਤੀ ਵਾਲੇ ਵੱਡੇ ਮਾਸਾਹਾਰੀ ਅਤੇ ਆਧਾਰ ਉਪਰ ਕਰੋੜਾਂ ਅਰਬਾਂ ਦੀ ਗਿਣਤੀ ਵਿੱਚ ਪੌਦੇ ਅਤੇ ਜੀਵਾਣੂ ਹੁੰਦੇ ਹਨ।

*ਭੋਜਨ ਲੜੀ* :- ਖੁਰਾਕ ਅਤੇ ਹੋਰ ਜਰੂਰਤਾਂ ਲਈ ਨਿਰਭਰਤਾ ਦੀ ਲੜੀ ਨੂੰ ਫੂਡ ਚੇਨ ਜਾ ਖੁਰਾਕ ਦੀ ਲੜੀ ਕਿਹਾ ਜਾਂਦਾ ਹੈ। ਮਸਲਨ
ਮਿੱਟੀ - ਘਾਹ - ਹਿਰਨ - ਚੀਤਾ ਇੱਕ ਖੁਰਾਕ ਦੀ ਲੜੀ ਬਣਾਉਂਦੇ ਹਨ। ਦੂਜੇ ਲਫ਼ਜ਼ਾਂ ਵਿੱਚ ਖਾਣ ਅਤੇ ਖਾਧੇ ਜਾਣ ਦੀ ਲਗਾਤਾਰ ਪ੍ਰਕ੍ਰਿਆ ਦੁਆਰਾ ਪੌਦਿਆਂ ਵਿੱਚ ਇਕੱਠੀ ਹੋਈ ਸ਼ਕਤੀ ਸਾਰੇ ਈਕੋ ਸਿਸਟਮ ਵਿੱਚ ਪ੍ਰਵਾਹ ਹੁੰਦੀ ਰਹਿੰਦੀ ਹੈ। ਇਸਨੂੰ ਭੋਜਨ ਲੜੀ ਕਹਿੰਦੇ ਹਨ। ਸ਼ਕਤੀ ਦੇ ਇਸ ਪ੍ਰਵਾਹ ਦੀ ਹਰ ਕੜੀ ਉੱਪਰ ਬਹੁਤ ਸਾਰੀ ਊਰਜਾ (80 ਤੋਂ 90 ਪ੍ਰਤੀਸ਼ਤ) ਗਰਮੀ ਦੇ ਰੂਪ ਵਿੱਚ ਨਸ਼ਟ ਹੋ ਜਾਂਦੀ ਹੈ। ਇਸੇ ਕਰਕੇ ਕੁਦਰਤ ਭੋਜਨ ਲੜੀ ਦੀ ਲੰਬਾਈ ਉੱਪਰ ਨਿਯੰਤਰਣ ਰਖਦੀ ਹੈ ਜਿਆਦਾ ਤੋਂ ਜਿਆਦਾ ਚਾਰ ਜਾਂ ਹੱਦ ਪੰਜ ਕੜੀਆਂ ਵਾਲੀ ਭੋਜਨ ਲੜੀ ਕੁਦਰਤ ਦੀ ਪਸੰਦ ਹੈ ਜਿੰਨਾਂ ਕੋਈ ਭੋਜਨ ਲੜੀ ਦੀ ਸ਼ੁਰੂਆਤ ਦੇ ਨੇੜੇ ਹੋਵੇਗਾ ਉਨੀ ਵੱਧ ਊਰਜਾ ਦੀ ਬੱਚਤ ਹੋਵੇਗੀ ਭੋਜਨ ਲੜੀਆਂ ਦੋ ਤਰਾਂ ਦੀਆਂ ਹੁੰਦੀਆਂ ਹਨ

*ਚਰਾਂਦਾ ਕਿਸਮ ਦੀਆਂ :*

ਪੌਦੇ ਸਾਕਾਹਾਰੀ ਜਾਨਵਰ-ਮਾਸਾਹਾਰੀ ਜਾਨਵਰ

*ਬੱਚ ਖੁੱਚ ਕਿਸਮ ਦੀਆਂ :*

ਮੁਰਦਾ ਜਿਸਮ - ਜੀਵਾਣੂੰ ਮਿੱਟੀ

*ਭੋਜਨ ਵੈਬ* : ਹਰ ਨਸਲ ਜ਼ਰੂਰੀ ਨਹੀ, ਇੱਕ ਹੀ ਲੜੀ ਵਿਚੋਂ ਆਉਂਦੀ ਹੋਵੇ, ਬਲਕਿ ਹਰ ਨਸਲ ਬਹੁਤ ਸਾਰੀਆਂ ਖੁਰਾਕੀ ਲੜੀਆਂ ਵਜੋਂ ਕੰਮ ਕਰ ਸਕਦੀ ਹੈ। ਮਿਸਾਲ ਦੇ ਤੌਰ ਤੇ ਹਿਰਨ ਸੈਂਕੜੇ ਪੌਦੇ ਖਾਂਦਾ ਹੈ ਅਤੇ ਦਰਜਨਾਂ ਸ਼ਿਕਾਰੀ ਜਾਨਵਰਾਂ ਦਾ ਭੋਜਨ ਬਣਦਾ ਹੈ। ਇਹ ਸੈਂਕੜੇ ਭੋਜਨ ਲੜੀਆਂ ਦੀ ਕੜੀ ਬਣ ਜਾਂਦਾ ਹੈ।




ਅਜਿਹੀ ਸਥਿਤੀ ਜਿੱਥੇ ਬਹੁਤ ਸਾਰੀਆਂ ਭੋਜਨ ਲੜੀਆਂ ਇੱਕ ਦੂਜੀ ਨਾਲ ਬੱਝੀਆਂ ਹੋਣ ਤਾਂ ਭੋਜਨ ਲੜੀਆਂ ਦਾ ਇੱਕ ਜਾਲ ਬਣ ਜਾਵੇਗਾ ਜਿਸਨੂੰ ਭੋਜਨ ਵੈਬ ਕਿਹਾ ਜਾਂਦਾ ਹੈ।

ਹੁਣ ਅਸੀਂ ਇਹ ਦੇਖਿਆ ਹੈ ਕਿ ਸਾਡਾ ਪਿਰਾਮਿਡ ਅਨੇਕਾਂ ਭੋਜਨ ਲੜੀਆਂ ਅਤੇ ਇੰਨਾ ਦੇ ਤਾਣੇ ਬਾਣੇ (ਫੂਡ ਵੈੱਬ) ਦਾ ਬੜਾ ਗੁੰਝਲਦਾਰ ਮਜਮੂਆਂ ਹੈ। ਅਤੇ ਬੜਾ ਉਲਝਿਆ ਹੋਇਆ ਹੈ। ਪਰੰਤੂ ਇਸ ਸਿਸਟਮ ਦੀ ਸਥਿਰਤਾ ਬੜਾ ਟਿਕਾਊ ਕਿਸਮ ਦਾ ਅਤੇ ਸਤੁੰਲਿਤ ਮਾਡਲ ਪੇਸ਼ ਕਰਦੀ ਹੈ। ਇਸਦੀ ਸਥਿਰਤਾ ਤੇ ਟਿਕਾਊ ਇਸਦੇ ਮੈਂਬਰਾਂ ਦੇ ਸਹਿਯੋਗ ਅਤੇ ਘੋਲ ਦੇ ਨੈਤਿਕ ਨਿਯਮਾਂ ਉਪਰ ਟਿਕਿਆ ਹੋਇਆ ਹੈ। ਜਦੋਂ ਕਿਸੇ ਇੱਕ ਹਿੱਸੇ ਵਿੱਚ ਕੋਈ ਤਬਦੀਲੀ ਵਾਪਰਦੀ ਹੈ ਤਾਂ ਸਾਰਾ ਈਕੋ ਸਿਸਟਮ ਆਪਣੇ ਆਪ ਨੂੰ ਉਸ ਤਬਦੀਲੀ ਦੇ ਅਨੁਸਾਰ ਢਾਲ ਲੈਂਦਾ ਹੈ। ਤੇ ਹਰ ਤਬਦੀਲੀ ਈਕੋ ਸਿਸਟਮ ਦੇ ਵਿਕਾਸ ਦਾ ਬਾਇਸ ਬਣ ਜਾਂਦੀ ਹੈ।

*ਈਕੋ ਸਿਸਟਮ ਦਾ ਸੰਤੁਲਨ* : ਹਰ ਈਕੋ ਸਿਸਟਮ ਆਪਣੇ ਆਪ ਨੂੰ ਬਚਾਅ ਕੇ ਰੱਖਣ ਅਤੇ ਸੈਵਕਾਬੂ ਰੱਖਣ ਦੇ ਕਾਬਲ ਹੁੰਦਾ ਹੈ। ਅਤੇ ਇਸੇ ਤਰਾਂ ਹੀ ਈਕੋ ਸਿਸਟਮ ਦੀਆਂ ਮੈਂਬਰ ਨਸਲਾਂ ਵੀ ਇਹ ਕੁੱਵਤ ਰਖਦੀਆਂ ਹਨ (ਪਰੰਤੂ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਸਭ ਕੁਝ ਆਦਮੀ ਦੀ ਮੁਦਾਖਲਤ ਤੋਂ ਬਿਨਾਂ ਦੀ ਸਥਿਤੀ ਵਿੱਚ ਹੀ ਸੰਭਵ ਹੈ) ਈਕੋ ਸਿਸਟਮ ਦਾ ਸੰਤੁਲਨ ਹਮੇਸ਼ਾ ਗਤੀਸ਼ੀਲ ਸੁਭਾਅ ਦਾ ਹੁੰਦਾ ਹੈ। ਅਤੇ ਇਹ ਗਤੀਸ਼ੀਲਤਾ ਈਕੋ ਸਿਸਟਮ ਦੇ ਵਿਕਾਸ ਦੀ ਜਾਮਨ ਹੁੰਦੀ ਹੈ। ਕੁਦਰਤ ਵਿੱਚ ਹਰ ਈਕੋ-ਸਿਸਟਮ ਦੇ ਸਹੀ ਸਲਾਮਤ ਰਹਿਣ ਲਈ ਬੜੇ ਕਾਰਗਰ ਕਿਸਮ ਦੇ ਕੰਟਰੋਲ ਪੈਦਾ ਹੋਏ ਹਨ। ਪਰੰਤੂ ਇਹਨਾਂ ਕੰਟਰੋਲਾਂ ਦੇ ਕਾਰਗਰ ਹੋਣ ਲਈ ਈਕੋ ਸਿਸਟਮ ਨੂੰ ਵਿਕਾਸ ਦੇ ਬਹੁਤ ਲੰਬੇ ਸਫਰ ਵਿਚੋਂ ਲੰਘਣਾ ਪੈਂਦਾ ਹੈ। ਇੱਕ ਛੋਟੀ ਜਿਹੀ ਉਦਾਹਰਣ ਦੇ ਨਾਲ ਈਕੋ ਸਿਸਟਮ ਦੇ ਕੰਟਰੋਲ ਤੇ ਸੰਤੁਲਨ ਦੀ ਗੱਲ ਸਮਝ ਆ ਸਕਦੀ ਹੈ।




ਇਹ ਦੋਵੇਂ ਜਨਸੰਖਿਆਵਾਂ ਕੁਦਰਤੀ ਤੌਰ ਤੇ ਫੀਡਬੈਕ ਲੂਪ ਨਾਲ ਬੱਝੀਆਂ ਹੁੰਦੀਆਂ ਹਨ। ਜਦੋਂ ਸ਼ਿਕਾਰ ਦੀ ਗਿਣਤੀ ਵਧਦੀ ਹੈ ਤਾਂ ਸ਼ਿਕਾਰੀਆਂ ਨੂੰ ਸੌਖੀ ਖ਼ੁਰਾਕ ਮਿਲਣ ਕਰਕੇ ਉਹ ਗਿਣਤੀ ਵਿੱਚ ਵਧ ਜਾਂਦੇ ਹਨ ਤੇ ਸ਼ਿਕਾਰ ਦੀ ਬੇ ਲੋੜੀ ਮਾਤਰਾ (ਜਿਹੜੀ ਪੌਦਿਆਂ ਉੱਪਰ ਮਾਰੂ ਅਸਰ ਪਾ ਸਕਦੀ ਸੀ) ਖਤਮ ਹੋਣ ਲਗਦੀ ਹੈ। ਮਾਸਾਹਾਰੀਆਂ ਦੀ ਗਿਣਤੀ ਵਧਣ ਨਾਲ ਸ਼ਿਕਾਰ ਘਟਣ ਲਗਦਾ ਹੈ ਤੇ ਵਾਧੂ ਸ਼ਿਕਾਰੀ ਭੁਖਮਰੀ ਨਾਲ ਖਤਮ ਹੋ ਜਾਂਦੇ ਹਨ। ਈਕੋ ਸਿਸਟਮ ਇੱਕ ਸੰਤੁਲਨ ਵਿੱਚ ਰਹਿੰਦਾ ਹੈ। ਈਕੋ ਸਿਸਟਮ ਦੀ ਕੋਈ ਹੱਦ ਬੰਦੀ ਨਹੀਂ ਹੁੰਦੀ। ਇੱਕ ਦਰੱਖਤ ਵੀ ਬਹੁਤ ਸਾਰੇ ਕੀਟ

ਪਤੰਗੇ, ਪੰਛੀਆਂ, ਵੇਲਾਂ ਆਦਿ ਲਈ ਈਕੋ ਸਿਸਟਮ ਹੋ ਸਕਦਾ ਹੈ। ਇੱਕ ਖੇਤ ਇੱਕ ਜੰਗਲ, ਇੱਕ ਛੱਪੜ ਇੱਥੋਂ ਤੱਕ ਕਿ ਇਕ ਗਮਲਾ ਵੀ ਇੱਕ ਛੋਟਾ ਈਕੋ ਸਿਸਟਮ ਹੋ ਸਕਦਾ ਹੈ। ਈਕੋ ਸਿਸਟਮ ਨੂੰ ਪਿੰਡ ਦੇ ਛੱਪੜ ਦੀ ਮਿਸਾਲ ਨਾਲ ਬਖ਼ੂਬੀ ਸਮਝਿਆ ਜਾ ਸਕਦਾ ਹੈ




1) ਜੈਵਿਕ ਤੇ ਗੈਰਜੈਵਿਕ ਬੇਜਾਨ ਮਾਦਾ ਗਾਰਾ ਪਾਣੀ- ਮੁੱਢਲੇ ਤੱਤ।

2) ਮੁੱਢਲੇ ਉਤਪਾਦਨ - ਜੜ੍ਹਾਂ ਵਾਲੀ ਵਨਸਪਤੀ

3) ਉਤਪਾਦਨ- ਪਲਾਂਕਟਨ-ਪਾਣੀ ਵਿਚਲੀ ਕਾਈ ਆਦਿਕ ਪੌਦੇ।

4) ਮੁੱਢਲੇ ਕਨਜਿਊਮਰਜ਼-ਸ਼ਾਕਾਹਾਰੀ ਤਲ ਤੇ ਰਹਿਣ ਵਾਲੇ।

5) ਮੁੱਢਲੇ ਕਨਜਿਊਮਰਜ਼ ਸ਼ਾਕਾਹਾਰੀ- ਜੀਵ ਪਲੈਂਕਟਨ।

6) ਦੂਜੇ ਦਰਜੇ ਦੇ ਕਨਜਿਊਮਰਜ਼ ਮਾਸਾਹਾਰੀ- ਮੱਛੀਆਂ ਆਦਿ।

7) ਤੀਜੇ ਦਰਜੇ ਦੇ ਕਨਜਿਊਮਰਜ਼ ਮਾਸਾਹਾਰੀ ਵੱਡੀਆਂ ਮੱਛੀਆਂ ਕੱਛੂ ਆਦਿ।

8) ਗਲਣ ਸੜਨ ਵਿੱਚ ਮਦਦਗਾਰ ਜੀਵਾਣੂ ਉੱਲੀ ਆਦਿ।

ਈਕੋ ਸਿਸਟਮ ਦੀ ਊਰਜਾ ਸੂਰਜ ਤੋਂ ਆਉਂਦੀ ਹੈ ਅਤੇ ਮਾਦਾ ਬਾਰਸ਼ ਅਤੇ ਪਾਣੀ ਦੇ ਕਿਸੇ ਹੋਰ ਸ੍ਰੋਤ ਤੋਂ। (ਈਕੋ ਸਿਸਟਮ ਦਾ ਸੰਤੁਲਨ ਇਹਨਾਂ ਦੋ ਚੀਜਾਂ ਤੇ ਨਿਰਭਰ ਕਰਦਾ ਹੈ।

*ਭੂਗੋਲ ਵਿਭਾਗ*
*ਸ. ਰਜਿੰਦਰਾ ਕਾਲਜ, ਬਠਿੰਡਾ*

O

## ਇਸਲਾਮ ਦੇ ਨਾਂ ਤੇ ਹੱਤਿਆ ਜਾਇਜ਼

ਜਗਬਾਣੀ (1-12-2000) ਇੱਕ ਪਾਕਿਸਤਾਨੀ ਅਸਰਾਰ ਉਲ ਹੱਕ ਦਾ ਇੱਕ ਲੇਖ ਇੱਕ ਕਿਤਾਬਚੇ ਦੇ ਰੂਪ ਵਿਚ ਪ੍ਰਕਾਸ਼ਤ ਕਰਕੇ ਇਥੇ ਵੰਡਿਆ ਜਾ ਰਿਹਾ ਹੈ, ਜਿਸ ਵਿਚ ਲਿਖਿਆ ਹੈ ਕਿ ਅਮਰੀਕਾ ਦੁਨੀਆਂ ਵਿਚ ਸਭ ਤੋਂ ਵੱਡਾ ਅੱਤਵਾਦੀ ਦੇਸ਼ ਹੈ। ਉਸ ਨੇ ਕੁਰਾਨ ਸ਼ਰੀਫ ਦਾ ਹਵਾਲਾ ਦਿੰਦੇ ਹੋਏ ਲਿਖਿਆ ਹੈ ਕਿ ਜੋ ਲੋਕ ਅੱਲ੍ਹਾ ਦੇ ਨਾਂ 'ਤੇ ਜਹਾਦ ਵਿਚ ਲੱਗੇ ਹੋਣ, ਉਨ੍ਹਾਂ ਦਾ ਵਿਰੋਧ ਕਰਨ ਵਾਲਿਆਂ ਜਾਂ ਉਨ੍ਹਾਂ ਦੇ ਰਾਹ ਵਿਚ ਰੁਕਾਵਟ ਪਾਉਣ ਵਾਲਿਆਂ ਦੀ ਹੱਤਿਆ ਕਰ ਦੇਣਾ ਜਾਇਜ਼ ਹੈ। ਜੋ ਲੋਕ ਇਸਲਾਮੀ ਸਰਕਾਰ ਦਾ ਤਖਤਾ ਪਲਟਣ ਲਈ ਸਾਜ਼ਿਸ਼ ਕਰਨ, ਉਨ੍ਹਾਂ ਦੀ ਹੱਤਿਆ ਕਰ ਦਿਤੀ ਜਾਵੇ। ਜੋ ਮੁਸਲਮਾਨ ਆਪਣਾ ਮਜ਼੍ਹਬ ਬਦਲ ਲਵੇ, ਉਸ ਦੀ ਹੱਤਿਆ ਕਰ ਦੇਣਾ ਵੀ ਜਾਇਜ਼ ਹੈ। ਅਮਰੀਕਾ ਇਸਲਾਮੀ ਜਹਾਦ ਦਾ ਵਿਰੋਧ ਕਰ ਰਿਹਾ ਹੈ। ਇਸ ਲਈ ਉਹ ਅੱਤਵਾਦੀ ਅਤੇ ਹਤਿਆਰਾ ਹੈ।

## ਕਾਰਲ ਮਾਰਕਸ ਵਧੀਆ ਚਿੰਤਕ

ਲੰਡਨ : ਬੀ. ਬੀ. ਸੀ. ਦੀ ਨਿਊਜ਼ ਆਨਲਾਈਨ ਸਰਵਿਸ ਵਲੋਂ ਲਏ ਗਏ ਇਕ ਜਾਇਜ਼ੇ ਅਨੁਸਾਰ, ਕਾਰਲ ਮਾਰਕਸ ਇਨ੍ਹਾਂ ਇਕ ਹਜ਼ਾਰ ਸਾਲਾਂ ਦਾ ਸਭ ਤੋਂ ਵਧੀਆ ਚਿੰਤਕ ਕਰਾਰ ਦਿੱਤਾ ਗਿਆ। ਇਹ ਜਾਇਜ਼ਾ ਅੱਜ ਛਪ ਕੇ ਬਾਹਰ ਆਇਆ ਹੈ।

ਉਨ੍ਹਾਂ ਤੋਂ ਬਾਅਦ ਇਸ ਜਾਇਜ਼ੇ ਵਿਚ ਅਲਬਰਟ ਆਈਨਸਟਾਈਨ ਅਤੇ ਇਸਾਕ ਨਿਊਟਨ ਦੇ ਨਾਂ ਆਏ ਹਨ।

ਇੰਟਰਨੈਟ ਸਰਵਿਸ ਦੇ ਇਕ ਬੁਲਾਰੇ ਨੇ ਕਿਹਾ, ''ਅਸੀਂ ਸਾਮਵਾਦ ਦੀ ਸ਼ੁਰੂਆਤ ਦੀ ਦਸਵੀਂ ਵਰ੍ਹੇਗੰਢ 'ਤੇ ਕਾਫੀ ਕੰਮ ਕੀਤਾ ਹੈ। ਸ਼ਾਇਦ ਇਸੇ ਕਾਰਨ ਲੋਕਾਂ ਨੇ ਰਤਾ ਕੁ ਪਿਛਲਝਾਤ ਮਾਰੀ ਹੈ।''

ਪਿਛਲੇ ਇਕ ਹਜ਼ਾਰ ਸਾਲਾਂ ਵਿਚ ਕੀਤੇ ਗਏ ਸਰਵੇਖਣ ਵਿਚ ਵਿਲੀਅਮ ਸ਼ੈਕਸਪੀਅਰ ਨੂੰ ਮਹਾਨ ਲੇਖਕ ਵਜੋਂ ਤੇ ਸਰਪਾਲ ਮੈਕਰਟਨੀ ਨੂੰ ਮਹਾਨ ਸੰਗੀਤਕਾਰ ਵਜੋਂ ਚੁਣਿਆ ਗਿਆ ਸੀ।

O



## 10 ਅਪ੍ਰੈਲ ਡਾ. ਕਾਵੂਰ ਨੂੰ ਯਾਦ ਕਰਦਿਆਂ–ਜਨਮ ਦਿਨ ਤੇ ਵਿਸ਼ੇਸ਼

*ਰਾਮ ਸਵਰਨ ਲੱਖੇਵਾਲੀ*

ਜੀਵਨ ਦੇ ਸੰਘਰਸ਼ ਵਿੱਚ ਲੋਕ-ਹਿਤਾਂ ਲਈ ਕੀਤੇ ਜਾਂਦੇ ਕਾਰਜਾਂ ਨੂੰ ਹਮੇਸ਼ਾ ਯਾਦ ਰੱਖਿਆ ਜਾਂਦਾ ਹੈ। ਆਪਣੇ ਨਿੱਜੀ ਸੁਖ ਤਿਆਗ ਕੇ ਲੋਕਾਈ ਨੂੰ ਚੇਤੰਨ ਕਰਨ ਤੁਰੇ ਮਨੁੱਖ ਆਪਣੇ ਯੋਗਦਾਨ, ਕੁਰਬਾਨੀ ਸਦਕਾ ਸਦਾ ਅਮਰ ਰਹਿੰਦੇ ਹਨ ਦੁਨੀਆਂ ਭਰ ਦੇ ਅਖੌਤੀ ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਨੂੰ ਚੁਣੌਤੀ ਦੇਣ ਵਾਲਾ, ਭੂਤਾਂ-ਪ੍ਰੇਤਾਂ, ਚੁੜੇਲਾਂ, ਰੂਹਾਂ, ਆਤਮਾਵਾਂ ਆਦਿ ਕਲਪਿਤ ਤੇ ਡਰਾਉਣੇ ਨਾਵਾਂ ਦੀ ਅਸਲੀਅਤ ਜੱਗ-ਜਹਾਨ ਸਾਹਮਣੇ ਉਘਾੜਨ ਵਾਲਾ, ਖੋਜ-ਪੜਤਾਲ ਤੇ ਵਿਗਿਆਨਕ ਸੋਚ ਦੇ ਪਾਸਾਰ ਲਈ ਜ਼ਿੰਦਗੀ ਲਗਾਉਣ ਵਾਲਾ, ਸੰਸਾਰ ਪ੍ਰਸਿੱਧ ਚਿੰਤਕ, ਮਨੋਵਿਗਿਆਨੀ ਡਾ. ਅਬਰਾਹਮ ਟੀ. ਕਾਵੂਰ ਵੀ ਹਮੇਸ਼ਾ ਅਮਰ ਰਹੇਗਾ। ਉਸ ਮਹਾਨ ਸਖ਼ਸ਼ੀਅਤ ਦਾ ਨਾਮ ਹਮੇਸ਼ਾ ਲੋਕ-ਮਨਾਂ ਤੇ ਉਕਰਿਆ ਰਹੇਗਾ ਜਿਸਨੇ ਭੋਲੇ-ਭਾਲੇ ਤੇ ਅਗਿਆਨੀ ਲੋਕਾਂ ਨੂੰ ਲੁੱਟ ਤੋਂ ਬਚਾਉਣ ਲਈ ਉਮਰ ਭਰ ਸੰਘਰਸ਼ ਲੜਿਆ। ਡਾ. ਕਾਵੂਰ ਦੁਨੀਆਂ ਭਰ ਦੇ ਮਨੋਚਕਿਤਸਕਾਂ ਵਿੱਚੋਂ ਪਹਿਲਾ ਅਜਿਹਾ ਵਿਅਕਤੀ ਸੀ ਜਿਸਨੂੰ ਅਮਰੀਕਾ ਦੀ ਮਿਨਸੋਟਾ ਨਾਮੀ ਸੰਸਥਾ ਨੇ ਇਸ ਖੇਤਰ ਵਿੱਚ ਪ੍ਰਭਾਵਸ਼ਾਲੀ ਖੋਜ ਕਰਨ ਬਦਲੇ ਪੀ. ਐੱਚ. ਡੀ. ਦੀ ਡਿਗਰੀ ਪ੍ਰਦਾਨ ਕੀਤੀ। ਡਾ. ਕਾਵੂਰ ਦਾ ਦਾਅਵਾ ਸੀ ਕਿ ਜਿਹੜੇ ਵਿਅਕਤੀ ਆਪਣੇ ਕੋਲ ਆਤਮਿਕ ਜਾਂ ਅਲੌਕਿਕ ਸ਼ਕਤੀਆਂ ਹੋਣ ਦਾ ਪਾਖੰਡ ਕਰਦੇ ਹਨ ਉਹ ਜਾਂ ਤਾਂ ਦਿਮਾਗੀ ਗੜਬੜ ਦਾ ਸ਼ਿਕਾਰ ਹੁੰਦੇ ਹਨ ਤੇ ਜਾਂ ਫਿਰ ਫਰੇਬੀ ਹੁੰਦੇ ਹਨ। ਇਸ ਦੁਨੀਆਂ ਵਿੱਚ ਨਾਂ ਤਾਂ ਕੋਈ ਅਲੌਕਿਕ ਸ਼ਕਤੀ ਵਾਲਾ ਪੈਦਾ ਹੋਇਆ ਹੈ ਤੇ ਨਾ ਹੀ ਕਿਸੇ ਕੋਲ ਗ਼ੈਬੀ ਸ਼ਕਤੀ ਹੈ। ਇਹਨਾਂ ਦੀ ਹੋਂਦ ਸਿਰਫ ਧਾਰਮਿਕ ਗ੍ਰੰਥਾਂ ਤੇ ਸਨਸਨੀ ਫੈਲਾਉਣ ਵਾਲੇ ਅਖ਼ਬਾਰਾਂ ਦੇ ਪੰਨਿਆ ਤੇ ਹੁੰਦੀ ਹੈ।

ਇੱਕ ਧਾਰਮਿਕ ਪ੍ਰਭਾਵ ਵਾਲੇ ਪਰਿਵਾਰ ਵਿੱਚ ਡਾ. ਕਾਵੂਰ ਦਾ ਜਨਮ 10 ਅਪ੍ਰੈਲ 1898 ਨੂੰ ਕੇਰਲਾ ਪ੍ਰਾਂਤ ਦੇ ਸ਼ਹਿਰ ਤਿਰੂਵਾਲਾ ਵਿਖੇ ਹੋਇਆ। ਉਹਨਾਂ ਦੇ ਪਿਤਾ ਚਰਚ ਦੇ ਪ੍ਰਮੁੱਖ ਸਿਧਾਂਤਵਾਦੀ ਸਨ। ਇਸੇ ਲਈ ਘਰ ਦਾ ਮਾਹੌਲ ਧਾਰਮਿਕ ਤੇ ਪਿਛਾਂਹ ਖਿੱਚੂ ਸੀ। ਮੈਟ੍ਰਿਕ ਦੀ ਪ੍ਰੀਖਿਆ ਪਾਸ ਕਰਨ ਉਪਰੰਤ ਮਾਪਿਆਂ ਨੇ ਆਪ ਨੂੰ ਪਾਦਰੀ ਬਣਾਉਣ ਦੀ ਇੱਛਾ ਪ੍ਰਗਟਾਈ ਪਰ ਉੱਚ ਵਿੱਦਿਆ ਹਾਸਲ ਕਰਨ ਦੇ ਦ੍ਰਿੜ ਇਰਾਦੇ ਨਾਲ ਆਪ ਨੇ ਇਹ ਵਿਚਾਰ ਠੁਕਰਾ ਦਿੱਤਾ। ਕਾਲਿਜ ਵਿੱਚ ਉਚੇਰੀ ਪੜ੍ਹਾਈ ਲਈ ਆਪ ਕਲਕੱਤਾ ਆਏ। ਬਨਸਪਤੀ ਵਿਗਿਆਨ ਦੀ ਪੜ੍ਹਾਈ ਕਰਦਿਆਂ ਇੱਥੇ ਆਪ ਨੇ ਤਰਕਸ਼ੀਲ ਪੁਸਤਕਾਂ ਦਾ ਅਧਿਐਨ ਕੀਤਾ। ਇੱਥੇ ਗੁਜਾਰੇ ਚਾਰ ਸਾਲਾਂ ਤੇ ਪੁਸਤਕਾਂ ਦੇ ਅਧਿਐਨ ਨੇ ਆਪ ਨੂੰ ਧਰਮ ਦੀ ਵਲਗਣ ਵਿੱਚੋਂ ਕੱਢ ਕੇ ਵਿਗਿਆਨ ਦੇ ਖੇਤਰ ਨਾਲ ਜੋੜਿਆ। ਉੱਚ ਯੋਗਤਾ ਪ੍ਰਾਪਤ ਕਰਕੇ ਡਾ. ਕਾਵੂਰ ਨੇ ਕਈ ਸਕੂਲਾਂ, ਕਾਲਿਜਾਂ ਵਿੱਚ ਬਤੌਰ ਅਧਿਆਪਕ ਨੌਕਰੀ ਕੀਤੀ। 1928 ਵਿੱਚ ਕੇਂਦਰੀ ਕਾਲਿਜ 7 ਦੇ ਪ੍ਰਿੰਸੀਪਲ ਦੇ ਸੱਦੇ ਤੇ ਜਾਫ਼ਨਾ ਚਲੇ ਗਏ। ਇੱਥੇ ਆਪ ਨੂੰ ਬਨਸਪਤੀ ਵਿਗਿਆਨ ਦੇ ਅੰਤਿਮ ਸਾਲ ਦੇ ਵਿਦਿਆਰਥੀਆਂ ਨੂੰ ਬਾਈਬਲ ਪੜ੍ਹਾਉਣ ਲਈ ਆਖਿਆ ਗਿਆ। ਨਤੀਜਾ ਆਉਣ 'ਤੇ ਦਿਲਚੱਸਪ ਨਤੀਜਾ ਸਾਹਮਣੇ ਆਇਆ, ਸਾਰੇ ਵਿਦਿਆਰਥੀ ਬਾਈਬਲ ਵਿੱਚੋਂ ਤਾਂ ਚੰਗੇ ਨੰਬਰ ਲੈ ਕੇ ਪਾਸ ਹੋ ਗਏ ਪਰ ਡਾ: ਕਾਵੂਰ ਦੇ ਤਰਕਸ਼ੀਲ ਵਿਚਾਰਾਂ ਸਦਕਾ ਵਿਦਿਆਰਥੀਆਂ ਦਾ ਵਿਸ਼ਵਾਸ਼ ਬਾਈਬਲ ਵਿੱਚੋਂ ਉਠ ਗਿਆ। ਆਪ 6 ਸਾਲ ਤੱਕ ਬਰਸਟਨ ਕਾਲਿਜ ਦੇ ਬਨਸਪਤੀ ਵਿਗਿਆਨ ਦੇ ਮੁਖੀ ਰਹੇ। 1957 ਵਿੱਚ ਸਾਇੰਸ ਵਿਭਾਗ ਦੇ ਮੁਖੀ ਦੇ ਤੌਰ ਤੇ ਸੇਵਾ ਮੁਕਤ ਹੋਏ।

ਇੱਕ ਡੂੰਘੀ ਛਾਪ ਵਾਲੇ ਧਾਰਮਿਕ ਪ੍ਰਭਾਵ ਵਿੱਚ ਪਲਿਆ ਡਾ: ਕਾਵੂਰ ਸੰਸਾਰ ਭਰ ਵਿੱਚ ਇੱਕ ਤਰਕਸ਼ੀਲ ਵਿਦਵਾਨ ਵਜੋਂ ਪ੍ਰਸਿੱਧ ਹੋਇਆ। ਆਪ ਨੇ ਧਾਰਮਿਕ ਅੰਧਵਿਸ਼ਵਾਸ਼ਾਂ ਦੀ ਨਿਰਾਰਥਕਤਾ ਸਬੰਧੀ ਅਨੇਕਾਂ ਤਜਰਬੇ ਕੀਤੇ ਆਪਣੀ ਕਾਲਿਜ ਦੀ ਪੜ੍ਹਾਈ ਦੌਰਾਨ ਜਦ ਉਹ ਕਲਕੱਤਾ ਆਉਂਦੇ ਸਨ ਤਾਂ ਤਿਰੂਵਾਲਾ ਸ਼ਹਿਰ ਦੇ ਉਹਨਾਂ ਦੇ ਆਂਢੀ-ਗੁਆਂਢੀ ਆਪ ਨੂੰ 'ਰੋਗਨਾਸ਼ਕ' ਗੰਗਾ ਦਾ 'ਪਵਿੱਤਰ ਜਲ' ਬੋਤਲਾਂ ਵਿੱਚ ਭਰਕੇ ਲਿਆਉਣ ਲਈ ਆਖਦੇ ਸਨ। ਗੰਗਾਂ ਦਾ ਪ੍ਰਦੂਸ਼ਿਤ ਪਾਣੀ ਵੇਖ ਕੇ ਡਾ. ਕਾਵੂਰ ਆਪਣੇ ਰੇਲਵੇ ਸਟੇਸ਼ਨ ਤੋਂ ਹੀ ਪਾਣੀ ਦੀਆਂ ਬੋਤਲਾਂ ਭਰਕੇ ਗੰਗਾ ਜਲ' ਆਖਕੇ ਗਵਾਂਢੀਆਂ ਨੂੰ ਦੇ ਦਿਆ ਕਰਦੇ ਸਨ। ਜਿਸਨੂੰ ਪੀ ਕੇ ਉਹ ਰੋਗਾਂ ਤੋਂ 'ਰਾਹਤ' ਮਹਿਸੂਸ ਕਰਦੇ ਸਨ। ਡਾ. ਕਾਵੂਰ ਦੀ ਰਿਹਾਇਸ਼ ਕੋਲੰਬੋ ਸ਼ਹਿਰ ਵਿੱਚ ਤਿਰੂਵਾਲਾ ਬੰਗਲਾ ਵਿਖੇ ਸੀ। ਲਹਿਰ ਦੇ ਪਾਸਾਰ ਤੇ ਵਿਕਾਸ ਲਈ ਆਪ ਨੇ ਦੁਨੀਆਂ ਭਰ ਦੇ ਵਿਗਿਆਨੀਆਂ ਤੇ ਚਿੰਤਕਾਂ ਨਾਲ ਵਿਚਾਰ-ਵਟਾਂਦਰਾ ਕੀਤਾ। ਬਰੂਨੋ, ਰੂਸੋ ਤੇ ਗੈਲੀਲੀਓ ਆਦਿ ਵਿਗਿਆਨੀਆਂ ਦੇ ਨਿਵਾਸ ਸਥਾਨਾਂ ਦੀ ਯਾਤਰਾ ਵੀ ਕੀਤੀ। ਭੂਤਾਂ ਪ੍ਰੇਤਾਂ ਦੀ ਹੋਂਦ ਨੂੰ ਨਕਾਰਦੇ ਤੇ ਆਤਮਾ, ਰੂਹ, ਪ੍ਰੇਤ ਆਤਮਾਵਾਂ ਦੇ ਝੂਠ ਨੂੰ ਦਰਸਾਉਂਦੇ ਅਨੇਕਾਂ ਲੇਖ ਆਪਣੇ ਆਪਣੇ ਤਜਰਬੇ ਤੇ ਖੋਜ ਦੇ ਆਧਾਰ ਤੇ ਲਿਖੇ। ਇਹ ਕੇਸ ਕਹਾਣੀਆਂ ਦੁਨੀਆਂ ਦੇ ਵੱਖ-ਵੱਖ ਅਖ਼ਬਾਰਾਂ ਵਿੱਚ ਛਪੀਆਂ। ਇੱਕ ਕੇਸ ਦੇ ਆਧਾਰ ਤੇ ਮਲਿਆਲਮ ਭਾਸ਼ਾ ਵਿੱਚ ਇੱਕ ਫਿਲਮ ਵੀ ਬਣੀ।

ਡਾ. ਕਾਵੂਰ ਰਹੱਸਮਈ ਕੇਸਾਂ/ਘਟਨਾਵਾਂ ਦੀ ਪੜਤਾਲ ਲਈ ਦੂਰ-ਦੁਰਾਡੇ ਗਏ। ਅਖਬਾਰਾਂ ਵਿੱਚ ਛਪਦੀਆਂ ਅਜਿਹੀਆਂ ਰਹੱਸਮਈ ਘਟਨਾਵਾਂ ਦਾ ਉਹ ਖਾਸ-ਖਿਆਲ ਰੱਖਦੇ ਤੇ ਉਹਨਾਂ ਦੀ ਅਸਲੀਅਤ ਜਾਨਣ ਲਈ ਖੋਜ ਵਿਚ ਜੁਟ ਜਾਂਦੇ। ਇਸ ਕਾਜ ਵਿੱਚ ਉਹਨਾਂ ਦੀ ਜੀਵਨ ਸਾਥਣ ਸ੍ਰੀ ਮਤੀ ਅੱਕਾ ਕਾਵੂਰ ਨੇ ਭਰਵਾਂ ਸਾਥ ਦਿੱਤਾ। ਦੁਨੀਆਂ ਭਰ ਵਿੱਚ ਤਰਕਸ਼ੀਲਤਾ ਦਾ ਪ੍ਰਚਾਰ ਕਰਨ ਵਿਚ ਮਹਾਨ ਵਿਦਵਾਨ 18 ਸਤੰਬਰ 1978 ਨੂੰ ਸਾਥੋਂ ਹਮੇਸ਼ਾ ਲਈ ਵਿਛੜ ਗਿਆ। ਡਾ. ਕਾਵੂਰ ਦੀ ਮਨੁੱਖਤਾ ਵਾਦੀ ਪਹੁੰਚ ਸਦਕਾ ਉਹਨਾ ਦਾ ਮ੍ਰਿਤਕ ਸਰੀਰ ਮੈਡੀਕਲ ਕਾਲਿਜ ਨੂੰ ਸੌਂਪ ਦਿੱਤਾ ਗਿਆ। ਉਹਨਾਂ ਦੀਆਂ ਅੱਖਾਂ 7 ਸਾਲਾ ਅਨੰਤ ਕਿਸ਼ਨਨ ਤੇ 22 ਸਾਲਾ ਵੈਂਕਟਾਰਮਨ ਨੂੰ ਲਗਾ ਕੇ ਉਹਨਾਂ ਦੀ ਹਨੇਰੀ ਦੁਨੀਆਂ ਰੁਸ਼ਨਾ ਦਿੱਤੀ ਗਈ। ਸਰੀਰ ਤੋਂ ਮਾਸਪੇਸ਼ੀਆਂ ਲਾਹ ਕੇ ਪਿੰਜਰ ਫਰੇਮ ਕਰਕੇ ਬਰਸਟਨ ਕਾਲਿਜ ਵਿੱਚ ਰੱਖ ਦਿੱਤਾ ਗਿਆ। ਇਸ ਤਰ੍ਹਾਂ ਉਹ ਆਪਣਾ ਸਭ ਕੁਝ ਮਨੁਖਤਾ ਦੇ ਲੇਖੇ ਲਾ ਗਏ।

*ਯਾਦ ਕਰਨ ਦਾ ਢੰਗ :* ਡਾ. ਕਾਵੂਰ ਦੀ ਖੋਜ ਅੰਧਵਿਸ਼ਵਾਸ਼ਾਂ ਦੇ ਖਾਤਮੇ ਲਈ ਅੱਜ ਵੀ ਸਾਡਾ ਮਾਰਗ ਦਰਸ਼ਨ ਕਰਦੀ ਹੈ। ਉਹਨਾਂ ਦਾ ਕਥਨ ਹੈ, "ਧਰਮ ਪ੍ਰਚਾਰਕਾਂ ਦਾ ਹਮੇਸ਼ਾ ਤੋਂ ਹੀ ਇਹ ਯਤਨ ਰਿਹਾ ਹੈ ਕਿ ਮੌਤ ਦੀਆਂ ਗੱਲਾਂ ਕਰਕੇ ਉਹ ਲੋਕਾਂ ਨੂੰ ਡਰਾਉਣ। ਮਰਨ ਉਪਰੰਤ ਜੀਵਨ ਵਿੱਚ ਪ੍ਰਾਪਤ ਹੋਣ ਵਾਲੇ ਸੁਖਾਂ ਤੇ ਸਜਾਵਾਂ ਦੀ ਗੱਲ ਕਰਕੇ ਹੀ ਪ੍ਰੋਹਿਤ ਲੋਕ ਆਮ ਜਨਤਾ ਦਾ ਸ਼ੋਸ਼ਣ ਕਰਦੇ ਹਨ।" ਡਾ: ਕਾਵੂਰ ਦੇ ਜਨਮ ਦਿਵਸ ਤੇ ਉਹਨਾ ਦੀ ਸੋਚ ਦਾ ਪ੍ਰਚਾਰ ਕਰਨਾ ਹੀ ਉਹਨਾ ਨੂੰ ਯਾਦ ਕਰਨ ਦਾ ਸੱਚਾ-ਸੁੱਚਾ ਢੰਗ ਹੈ। ਅੱਜ ਜਦ ਜੀਵਨ ਧਾਰਮਿਕ ਵਲਗਣ ਵਿੱਚ ਕੈਦ ਹੈ, ਹਰ ਮੋੜ ਤੇ ਅੰਧ-ਵਿਸ਼ਵਾਸ਼ਾਂ ਦਾ ਬੋਲਬਾਲਾ ਹੈ, ਧਰਮ ਦੇ ਠੇਕੇਦਾਰ ਸਿਆਸੀ ਨੇਤਾਵਾਂ ਨਾਲ ਮਿਲ ਕੇ ਭੋਲੀ-ਭਾਲੀ ਜਨਤਾ ਦੀ ਅਗਿਆਨਤਾ ਦਾ ਲਾਭ ਉਠਾ ਰਹੇ ਹਨ ਤਾਂ ਸਾਡਾ ਫਰਜ਼ ਬਣਦਾ ਹੈ ਕਿ ਅਸੀ ਵਿਗਿਆਨਕ ਸੋਚ ਦੇ ਪਾਸਾਰ ਲਈ ਆਪਣੇ ਕਦਮਾਂ ਨੂੰ ਹੋਰ ਤੇਜ਼ ਕਰੀਏ। ਡਾ. ਕਾਵੂਰ ਦੇ 103-ਵੇਂ ਜਨਮ ਦਿਨ ਤੇ ਆਓ, ਆਪਾਂ ਪ੍ਰਣ ਕਰੀਏ ਕਿ ਜ਼ਿੰਦਗੀ ਦੀ ਅਗਿਆਨਤਾ ਦੇ ਹਨੇਰੀ ਵਿੱਚ ਘਿਰੇ ਹਰ ਨੁੱਕਰ ਨੂੰ ਰੁਸ਼ਨਾਉਣ ਲਈ ਲਗਨ ਤੇ ਦ੍ਰਿੜਤਾ ਨਾਲ ਕੰਮ ਕਰਾਂਗੇ। ਮਨੁਖਤਾ ਦੀ ਭਲਾਈ ਲਈ, ਸਮਾਜ ਨੂੰ ਵਿਗਿਆਨਕ ਲੀਹਾਂ ਤੇ ਤੋਰਨ ਲਈ ਲਗਾਤਾਰ ਅੱਗੇ ਵਧਣ ਲਈ ਯਤਨਸ਼ੀਲ ਰਹਾਂਗੇ।

*(ਬਾਕੀ ਪੰਨਾ 14)*

(ਪੰਨਾ 39 ਦੀ ਬਾਕੀ)

## ਟੀ.ਵੀ. ਅਤੇ ਅੰਧਵਿਸ਼ਵਾਸ਼

ਵਿੱਚ ਅੰਧ ਵਿਸ਼ਵਾਸ ਅਤੇ ਦੇਵਤਿਆਂ ਪ੍ਰਤੀ ਸ਼ਰਧਾ ਵੀ ਹੁਣ ਨਾਲੋਂ ਘੱਟ ਨਹੀਂ ਸੀ। ਪਰ ਅਫਸੋਸ ਕਿ ਅੰਗਰੇਜ਼ ਸਾਮਰਾਜ ਤੋਂ ਇੱਕ ਭਾਰਤੀ ਨੂੰ ਇੱਕ ਦੇਵਤਾ ਨਿਜਾਤ ਨਾਂ ਦੁਆ ਸਕਿਆ। ਭਾਰਤੀ ਲੋਕਾਂ ਦੀ ਗੁਲਾਮੀ ਦੀਆਂ ਜੰਜ਼ੀਰਾਂ ਨਾ ਤੋੜ ਸਕਿਆ। ਲੋਕਾਂ ਨੂੰ ਭੁੱਖ ਨੰਗ, ਕੰਗਾਲੀ, ਬਿਮਾਰੀ, ਅਗਿਆਨਤਾ ਅਤੇ ਗਰੀਬੀ-ਬਦਨਸੀਬੀ ਦੇ ਨਰਕਾਂ 'ਚੋਂ ਨਾਂ ਕੱਢ ਸਕਿਆ ਅਤੇ ਅੱਜ, ਅੱਜ ਤਾਂ ਅਸੀ ਭਾਰਤੀ ਤੇਤੀ ਕਰੋੜ ਦੀ ਥਾਂ ਨੜਿੰਨਵੇ ਕਰੋੜ ਤੋਂ ਵੀ ਇੱਕ ਕਰੋੜ ਵੱਧ ਹੋ ਗਏ ਹਾਂ ਪਰ ਸਾਡੇ ਪੂਜਣ ਯੋਗ ਦੇਵਤੇ ਤੇਤੀ ਕਰੋੜ ਹੀ ਹਨ। ਅੱਜ ਤਿੰਨ ਭਾਰਤੀ ਲੋਕਾਂ ਵਾਸਤੇ ਇੱਕ ਦੇਵਤਾ ਮੌਜੂਦ ਹੈ। ਫਿਰ ਅਸੀ ਇਹਨਾਂ ਪੱਥਰ ਦੇ ਬੁੱਤਾਂ ਤੋ- ਜੋ ਅਸੀਂ ਖੁਦ ਘੜਕੇ ਬਣਾਏ ਹਨ ਆਪਣੀ ਖੁਸ਼ਹਾਲੀ ਤਰੱਕੀ ਤੰਦਰੁਸਤੀ ਦੀ ਆਸ ਕਿਵੇਂ ਕਰ ਸਕਦੇ ਹਾਂ। ਲੋਕ ਦੋਖੀ ਤਾਕਤਾਂ, ਹਨੇਰੇ ਦੇ ਆਸ਼ਕ ਜਿੰਨਾਂ ਮਰਜੀ ਕੂੜ ਪ੍ਰਚਾਰ ਕਰਕੇ ਵਿਗਿਆਨ ਦੇ ਚਾਨਣ ਨੂੰ ਲੁਕੋਣ ਦਾ ਯਤਨ ਕਰਨ ਵਿਗਿਆਨ ਦੀਆਂ ਹੀ ਲੱਭਤਾਂ (ਟੀ. ਵੀ. ਆਦਿ) ਰਾਂਹੀ ਵਿਗਿਆਨਕਤਾਂ ਨੂੰ ਖੁੰਜੇ ਲਾਕੇ ਇਹਨਾਂ ਵਿਚਾਰਾਂ ਨੂੰ ਝੂਠਲਾਉਣ ਦਾ ਯਤਨ ਕਰਨ ਪਰ ਵਿਗਿਆਨ ਅਤੇ ਤਰਕਸ਼ੀਲਤਾ ਦਾ ਸੂਰਜ ਚੜ੍ਹਕੇ ਰਹੇਗਾ ਲੋਕਾਂ ਨੂੰ ਗਿਆਨਵਾਨ ਹੋਣ ਤੋਂ ਕੋਈ ਨਹੀਂ ਰੋਕ ਸਦਕਾ, ਗੁਰੂ ਨਾਨਕ ਦਾ ਇਹ ਅਮਰ ਸੰਦੇਸ਼ ਵਿਗਿਆਨਕਾਂ ਅਤੇ ਵਿਗਿਆਨ ਦੇ ਪ੍ਰਚਾਰਕਾਂ ਦਾ ਰਾਹ ਰੁਸਨਾਉਦਾਂ ਰਹੇਗਾ "ਕੂੜ ਨਿਖੁਟੇ ਨਾਨਕਾ ................।"

O

ਮੈਨੂੰ ਪੂਰਾ ਵਿਸ਼ਵਾਸ਼ ਹੈ ਕਿ ਇੱਕ ਚੇਤਨ ਆਤਮਾ ਦਾ ....... ਕੋਈ ਵਜੂਦ ਨਹੀਂ ਹੈ। ਅਸੀ ਕੁਦਰਤ ਵਿੱਚ ਵਿਸ਼ਵਾਸ਼ ਕਰਦੇ ਹਾਂ ਅਤੇ ਸਮੁੱਚੇ ਪ੍ਰਗਤੀਸ਼ੀਲ ਅੰਦੋਲਨ ਦਾ ਉਦੇਸ਼ ਆਪਣੇ ਹਿੱਤਾਂ ਲਈ, ਕੁਦਰਤ ਉਪਰ ਜਿਤ ਹਾਸਲ ਕਰਨਾ ਹੈ।ਇਸ ਦੇ ਪਿਛੇ ਸੇਧ ਦੇਣ ਵਾਲੀ ਕੋਈ ਚੇਤਨ ਸ਼ਕਤੀ ਨਹੀਂ ਹੈ। ਇਹੀ ਸਾਡਾ ਦਰਸ਼ਨ ਹੈ।

*ਸ਼ਹੀਦ-ਏ-ਆਜ਼ਮ ਭਗਤ ਸਿੰਘ*



*ਕਹਾਣੀ*

# ਪਰਚਾਰਕ

*ਗੋਰਕੀ*

O

ਬਹਾਰ ਦੀ ਰੁੱਤ ਹੈ, ਸੂਰਜ ਤੇਜ਼ ਚਮਕ ਰਿਹਾ ਹੈ, ਹਰ ਕੋਈ ਖੁਸ਼ ਹੈ, ਏਥੋਂ ਤਕ ਕਿ ਪੁਰਾਣੇ ਪੱਕੇ ਮਕਾਨਾਂ ਦੀਆਂ ਬਾਰੀਆਂ ਵੀ ਮੁਸਕ੍ਰਾਉਂਦੀਆਂ ਹੋਈਆਂ ਦਿਸ ਰਹੀਆਂ ਹਨ।

ਲੋਕਾਂ ਨੇ ਸੁਹਣੇ ਕੱਪੜੇ ਪਾਏ ਹੋਏ ਹਨ ਤੇ ਉਨ੍ਹਾਂ ਦੀ ਭੀੜ ਉਸ ਛੋਟੇ ਜਿਹੇ ਸ਼ਹਿਰ ਦੀਆਂ ਸੜਕਾਂ ਵਿੱਚ ਇਕ ਰੰਗ ਬਰੰਗੇ ਪ੍ਰਵਾਹ ਵਾਂਗ ਅੱਗੇ ਵਧ ਰਹੀ ਹੈ। ਸਾਰਾ ਸ਼ਹਿਰ ਉਥੇ ਜੁੜਿਆ ਹੋਇਆ ਹੈ ਕਾਮੇ, ਸਿਪਾਹੀ, ਵਪਾਰੀ, ਪਾਦਰੀ, ਅਧਿਕਾਰੀ, ਮਾਹੀਗੀਰ- ਸਾਰੇ ਓਥੇ ਦਿਸ ਰਹੇ ਹਨ। ਸਾਰਿਆਂ 'ਤੇ ਬਹਾਰ ਦਾ ਨਸ਼ਾ ਹੈ ਤੇ ਉਹ ਉੱਚੀ ਉੱਚੀ ਬੋਲ ਰਹੇ ਹਨ, ਹੱਸ ਰਹੇ ਹਨ, ਤੇ ਗਾ ਰਹੇ ਹਨ। ਉਹ ਇਕ ਬਹੁਤ ਵੱਡੇ ਸਰੀਰ ਵਾਂਗ ਜਾਪ ਰਹੇ ਹਨ। ਜਿਊਣ ਦੀ ਖ਼ੁਸ਼ੀ ਨਾਲ ਉਹ ਫੁੱਲੇ ਨਹੀਂ ਸਮਾਉਂਦੇ।

ਤੀਵੀਆਂ ਦੀਆਂ ਰੰਗਦਾਰ ਛਤਰੀਆਂ ਤੇ ਟੋਪੀਆਂ ਅਤੇ ਬੱਚਿਆਂ ਦੇ ਹੱਥਾਂ ਵਿਚ ਫੜੇ ਹੋਏ ਲਾਲ ਤੇ ਨੀਲੇ ਗੁੱਬਾਰੇ ਕਿਸੇ ਸੁਪਨ ਲੋਕ ਦੇ ਫੁੱਲ ਜਾਪਦੇ ਹਨ ਤੇ ਹਰ ਥਾਂ ਪਰੀ-ਕਹਾਣੀ ਦੇ ਬਾਦਸ਼ਾਹ ਦੇ ਵੱਡਮੁੱਲੇ ਕਪੜਿਆਂ 'ਤੇ ਚਮਕਣ-ਦਮਕਣ ਵਾਲੇ ਰਤਨਾਂ ਵਾਂਗ ਹੱਸਮੁਖ ਬੱਚੇ, ਧਰਤੀ ਦੇ ਬੜੇ ਖ਼ੁਸ਼ ਸ਼ਹਿਨਸ਼ਾਹ ਦਿਸ ਰਹੇ ਹਨ।

ਬਿਰਛਾਂ ਦੇ ਸਾਵੇ ਰੰਗ ਵਾਲੇ ਪੱਤਿਆਂ ਦੇ ਗੁੱਛੇ ਅਜੇ ਤੀਕ ਨਿੱਕੀਆਂ ਨਿੱਕੀਆਂ ਕਲੀਆਂ ਵਾਂਗ ਬੰਦ ਹਨ ਤੇ ਲਲਚਾਏ ਹੋਏ ਸੂਰਜ ਦੀਆਂ ਨਿੱਘੀਆਂ ਕਿਰਣਾਂ ਨੂੰ ਪੀ ਰਹੇ ਹਨ। ਕੁੱਝ ਦੂਰੋਂ ਸੰਗੀਤ ਦੇ ਮਿੱਠੇ ਸੁਰ ਸੁਣਾਈ ਦੇ ਰਹੇ ਹਨ।

ਇੰਜ ਲਗਦਾ ਏ ਕਿ ਮਨੁੱਖ ਦੀ ਬਦਕਿਸਮਤੀ ਇਕ ਬੀਤੀ ਹੋਈ ਗੱਲ ਬਣ ਗਈ ਹੈ, ਹੁਣ ਤਕ ਦੀ ਦੁੱਖਾਂ ਭਰੀ ਜ਼ਿੰਦਗੀ ਦਾ, ਜਿਸ ਨੂੰ ਉਹ ਚਿਰਾਂ ਤੋਂ ਸਹਿੰਦੇ ਆ ਰਹੇ ਸਨ, ਕੱਲ੍ਹ ਹੀ ਅੰਤ ਹੋਇਆ ਹੈ, ਤੇ ਅਜ ਹਰ ਆਦਮੀ ਇਕ ਬੱਚੇ ਵਾਂਗ ਹੌਲਾ ਫੁੱਲ ਦਿਲ ਲੈ ਕੇ ਜਾਗ ਪਿਆ ਹੈ, ਮਨਚਾਹੀ ਚੀਜ਼ ਨੂੰ ਪ੍ਰਾਪਤ ਕਰਨ ਵਾਲੀ ਅਜਿੱਤ ਇੱਛਾ ਸ਼ਕਤੀ ਵਿਚ ਨਵੇਂ ਯਕੀਨ ਤੇ ਸ਼ਰਧਾ ਨੂੰ ਮਹਿਸੂਸ ਕਰਦਾ ਏ ਤੇ ਇਕਵਾਰਗੀ ਸਾਰੇ ਲੋਕ ਬੜੇ ਯਕੀਨ ਨਾਲ ਭਰੇ ਹੋਏ, ਭਵਿੱਖ ਵਲ ਕਦਮ ਵਧਾ ਰਹੇ ਸਨ।

ਅਜਿਹੇ ਖ਼ੁਸ਼ੀਆਂ ਭਰੇ ਲੋਕਾਂ ਦੇ ਇਕੱਠ ਵਿਚ ਇਕ ਲੰਮੇ ਤਗੜੇ ਨੌਜਵਾਨ ਨੂੰ, ਜੋ ਇਕ ਮੁਟਿਆਰ ਦੀ ਬਾਂਹ ਵਿਚ ਬਾਂਹ ਪਾਈ ਜਾ ਰਿਹਾ ਸੀ, ਉਦਾਸ ਵੇਖ ਕੇ ਬੜਾ ਅਜੀਬ ਤੇ ਦੁਖਦਾਈ ਲਗ ਰਿਹਾ ਸੀ ਉਸ ਦੀ ਉਮਰ ਮਸਾਂ ਹੀ ਤੀਹਾਂ ਤੋਂ ਉਪਰ ਹੋਵੇਗੀ। ਫੇਰ ਵੀ ਉਸ ਦੇ ਵਾਲ ਚਿੱਟੇ ਹੋ ਗਏ ਸਨ। ਉਸ ਨੇ ਆਪਣਾ ਟੋਪ ਲਾਹ ਕੇ ਹੱਥ ਵਿਚ ਲੈ ਲਿਆ ਸੀ ਜਿਸ ਕਰਕੇ ਉਸ ਦਾ ਗੋਲ ਚਾਂਦੀ ਵੰਨਾ ਸਿਰ ਦਿਸ ਰਿਹਾ ਸੀ। ਉਸ ਦੇ ਪਤਲੇ ਸਿਹਤਮੰਦ ਚਿਹਰੇ 'ਤੇ ਸ਼ਾਂਤ ਪਰ ਉਦਾਸੀ ਭਰਿਆ ਭਾਵ ਸੀ ਤੇ ਪਲਕਾਂ ਥੱਲੇ ਕੁਝ ਕੁਝ ਲੁਕਿਆਂ, ਉਸ ਦੀਆਂ ਵੱਡੀਆਂ ਤੇ ਡੂੰਘੀਆਂ ਅੱਖਾਂ ਉਸ ਆਦਮੀ ਦੀਆਂ ਅੱਖਾਂ ਵਰਗੀਆਂ ਸਨ ਜਿਸ ਨੇ ਕਦੇ ਨਾ ਭੁਲਾਇਆ ਜਾਣ ਵਾਲਾ ਦੁੱਖ ਸਿਹਾ ਹੋਵੇ।

"ਉਸ ਜੋੜੇ ਨੂੰ ਵੇਖ," ਮੇਰੇ ਦੋਸਤ ਨੇ ਮੈਨੂੰ ਕਿਹਾ, "ਤੇ ਖ਼ਾਸ ਕਰ ਉਸ ਨੌਜਵਾਨ ਨੂੰ। ਉਸ ਅਜਿਹੀ ਮੁਸੀਬਤ ਦਾ ਸ਼ਿਕਾਰ ਹੋਇਆ ਹੈ ਜੋ ਅੱਜ ਕੱਲ੍ਹ ਉੱਤਰੀ ਇਟਲੀ ਦੇ ਕਾਮਿਆਂ ਵਿਚ ਵਧ ਤੋਂ ਵੱਧ ਫੈਲਦੀ ਜਾ ਰਹੀ ਹੈ।"

ਤੇ ਉਸ ਨੇ ਮੈਨੂੰ ਇਹ ਕਹਾਣੀ ਸੁਣਾਈ :

ਉਹ ਆਦਮੀ ਸਮਾਜਵਾਦੀ ਹੈ, ਕਾਮਿਆਂ ਦੀ ਇਕ ਛੋਟੀ ਜਿਹੀ ਸਥਾਨਕ ਅਖ਼ਬਾਰ ਦਾ ਸੰਪਾਦਕ ਹੈ। ਉਹ ਆਪ ਵੀ ਕਾਮਾ ਹੈ ਤੇ ਘਰਾਂ ਨੂੰ ਰੰਗਣ ਦਾ ਕੰਮ ਕਰਦਾ ਹੈ। ਉਸ ਦਾ ਸੁਭਾ ਉਨ੍ਹਾਂ ਲੋਕਾਂ ਵਰਗਾ ਹੈ ਜਿਨ੍ਹਾਂ ਲਈ ਗਿਆਨ ਹੀ ਵਿਸ਼ਵਾਸ ਹੈ ਤੇ ਵਿਸ਼ਵਾਸ ਗਿਆਨ ਦੀ ਭੁੱਖ ਨੂੰ ਵਧਾਉਂਦਾ ਹੈ। ਬੜਾ ਜਜ਼ਬਾਤੀ ਤੇ ਸਿਆਣਾ ਹੈ ਉਹ, ਤੇ ਪੋਪ ਪਾਦਰੀਆਂ ਦਾ ਵਿਰੋਧੀ। ਵੇਖ, ਇਹ ਕਾਲੇ ਚੋਗ਼ਿਆਂ ਵਾਲੇ ਪਾਦਰੀ ਕਿੰਜ ਗੁੱਸੇ ਵਿਚ ਉਸ ਵਲ ਵੇਖ ਰਹੇ ਹਨ।

ਪਰਚਾਰਕ ਦੀ ਹੈਸੀਅਤ ਵਿਚ ਉਹ ਕਈ ਅਧਿਅਨ ਮੰਡਲੀਆਂ ਚਲਾਉਂਦਾ ਸੀ ਤੇ ਕੋਈ ਪੰਜ ਵਰ੍ਹੇ ਪਹਿਲਾਂ ਅਜਿਹੀ ਹੀ ਇਕ ਮੰਡਲੀ ਵਿਚ ਇਕ ਕੁੜੀ ਨਾਲ ਉਸ ਦੀ ਮੁਲਾਕਾਤ ਹੋਈ। ਏਥੋਂ ਦੀਆਂ ਤੀਵੀਆਂ ਨੂੰ ਰੱਬ ਵਿਚ ਅਟੁੱਟ ਅੰਧ-ਵਿਸ਼ਵਾਸ ਰੱਖਣਾ ਸਿਖਾਇਆ ਗਿਆ ਹੈ। ਉਨ੍ਹਾਂ ਨੂੰ ਇਸ ਤਰ੍ਹਾਂ ਪ੍ਰਭਾਵਤ ਕਰਨ ਲਈ ਪਾਦਰੀ ਸਦੀਆਂ ਤੋਂ ਜਤਨ ਕਰਦੇ ਰਹੇ ਤੇ ਆਪਣੇ ਮਨੋਰਥ ਵਿਚ ਸਫਲ ਵੀ ਹੋਏ। ਕਿਸੇ ਨੇ ਬਿਲਕੁਲ ਹੀ ਠੀਕ ਕਿਹਾ ਹੈ ਕਿ ਕੈਥੋਲਿਕ ਚਰਚ ਤੀਵੀਆਂ ਦੀ ਸ਼ਰਧਾ ਨਾਲ ਉਸਾਰਿਆ ਹੈ। ਮੈਂਡੋਨਾ ਦਾ ਧਰਮ ਸਿਰਫ਼ ਬੁਤ ਪੂਜਾ ਦੇ ਨੁਕਤੇ ਤੋਂ ਹੀ ਸੁਹਣਾ ਨਹੀਂ ਹੈ, ਇਹ ਧਰਮ ਬੜਾ ਚਲਾਕ ਵੀ ਹੈ। ਮੈਂਡੋਨਾਂ ਈਸਾ ਨਾਲੋਂ ਸਾਦੀ ਹੈ, ਦਿਲ ਦੇ ਵਧੇਰੇ ਨੇੜੇ ਹੈ ਤੇ ਅੰਦਰਲੇ ਸੰਘਰਸ਼ਾਂ ਨਾਲ ਕੋਹੀ ਹੋਈ ਨਹੀਂ ਹੈ। ਉਸ ਕੋਲ ਨਰਕਾਂ ਦਾ ਡਰਾਵਾ ਨਹੀਂ ਹੈ, ਸਗੋਂ ਉਹ ਇਕ ਸੰਪੂਰਣ ਪਿਆਰ ਹੈ, ਦਇਆ ਦੇ ਖਿਮਾ ਦੀ ਮੂਰਤੀ ਹੈ।

ਤੀਵੀਆਂ ਦੇ ਦਿਲ ਨੂੰ ਜਿੱਤ ਕੇ ਜ਼ਿੰਦਗੀ ਭਰ ਆਪਣੇ ਕਾਬੂ ਵਿਚ ਰਖਣਾ ਉਸ ਲਈ ਸੌਖਾ ਹੈ।

ਪਰ ਏਥੇ ਇਕ ਅਜਿਹੀ ਮੁਟਿਆਰ ਸੀ, ਜੋ ਬੋਲ ਸਕਦੀ ਸੀ ਤੇ ਸਵਾਲ ਪੁੱਛ ਸਕਦੀ ਸੀ, ਤੇ ਉਸ ਦੇ ਸਵਾਲਾਂ ਵਿਚ ਇਸ ਨੌਜਵਾਨ ਨੂੰ ਆਪਣੇ ਖ਼ਿਆਲਾਂ ਬਾਰੇ ਬਨਾਉਟੀ ਹੈਰਾਨੀ ਤੋਂ ਛੁੱਟ ਆਪਣੇ ਬਾਰੇ ਸਾਫ਼ ਬੇਯਕੀਨੀ ਵੀ ਦਿਸੀ, ਜਿਸ ਵਿਚ ਕਈ ਵਾਰ ਡਰ ਅਤੇ ਵੈਰਾਗ ਵੀ ਮਿਲਿਆ ਹੋਇਆ ਹੁੰਦਾ। ਇਟਲੀ ਦੇ ਪਰਚਾਰਕ ਨੂੰ ਧਰਮ ਬਾਰੇ ਬਹੁਤ ਕੁਝ ਬੋਲਣਾ ਹੀ ਪੈਂਦਾ ਹੈ ਤੇ ਆਮ ਤੌਰ 'ਤੇ ਪੋਪ ਅਤੇ ਪਾਦਰੀਆਂ ਬਾਰੇ ਸਖ਼ਤ ਲਫ਼ਜ਼ਾਂ ਦੀ ਵਰਤੋਂ ਕਰਨੀ ਪੈਂਦੀ ਹੈ। ਤੇ ਜਦ ਕਦੇ ਉਹ ਅਜਿਹੀਆਂ ਗੱਲਾਂ ਕਰਦਾ, ਉਸ ਕੁੜੀ ਦੀਆਂ ਅੱਖਾਂ ਵਿਚ ਉਸ ਨੂੰ ਆਪਣੇ ਲਈ ਗੁੱਸਾ ਤੇ ਨਫ਼ਰਤ ਦਿਸਦੀ, ਤੇ ਜਦ ਉਹ ਉਸ ਨੂੰ ਕੋਈ ਸਵਾਲ ਪੁਛਦੀ ਤਾਂ ਉਸ ਦੇ ਲਫ਼ਜ਼ਾਂ ਵਿਚ ਵਿਰੋਧ ਦੀ ਝਣਕਾਰ ਹੁੰਦੀ ਤੇ ਮਿੱਠੀ ਅਵਾਜ਼ ਵਿਚ ਰਲਿਆ ਜ਼ਹਿਰ ਹੁੰਦਾ। ਸਮਾਜਵਾਦ ਵਿਰੋਧੀ ਕੈਥੋਲਿਕ ਸਾਹਿਤ ਤੋਂ ਉਹ ਚੰਗੀ ਤਰ੍ਹਾਂ ਜਾਣੂ ਸੀ ਤੇ ਇਸ ਮੰਡਲੀ ਵਿਚ ਉਸ ਦੇ ਲਫ਼ਜ਼ ਓਨੇ ਹੀ ਗਹੁ ਨਾਲ ਸੁਣੇ ਜਾਂਦੇ ਸਨ ਜਿੰਨੀਆਂ ਉਸ ਨੌਜਵਾਨ ਦੀਆਂ ਗੱਲਾਂ।

ਏਥੇ ਇਟਲੀ ਵਿਚ ਤੀਵੀਆ ਬਾਰੇ ਜੋ ਦ੍ਰਿਸ਼ਟੀਕੋਣ ਹੈ ਉਹ ਰੂਸ ਦੇ ਮੁਕਾਬਲੇ ਵਿਚ ਕਿਤੇ ਵਧ ਰੁੱਖਾ ਹੈ ਤੇ ਕੁਝ ਚਿਰ ਪਹਿਲਾਂ ਤੀਕ ਇਸ ਬਾਰੇ ਉਚੇਚੇ ਤੌਰ 'ਤੇ ਇਟਲੀ ਦੀਆਂ ਤੀਵੀਆਂ ਹੀ ਜ਼ਿੰਮੇਵਾਰ ਰਹੀਆਂ ਹਨ। ਧਰਮ ਤੋਂ ਛੁਟ ਹੋਰ ਕਿਸੇ ਚੀਜ਼ ਵਿਚ ਉਨ੍ਹਾਂ ਦੀ ਦਿਲਚਸਪੀ ਨਾ ਹੋਣ ਕਰਕੇ, ਆਪਣੇ ਆਦਮੀਆਂ ਦੇ ਸਭਿਆਚਾਰਕ ਕੰਮਾਂ ਵਲੋਂ ਉਨ੍ਹਾਂ ਪੂਰੀ ਤਰ੍ਹਾਂ ਮੂੰਹ ਮੋੜੀ ਰਖਿਆ ਹੈ ਤੇ ਉਨ੍ਹਾਂ ਦੀ ਅਹਿਮੀਅਤ ਵੀ ਨਹੀਂ ਸਮਝਦੀਆਂ ਹਨ।

ਸਾਡੇ ਦੋਸਤ ਦੇ ਮਰਦਊ ਹੰਕਾਰ 'ਤੇ ਸੱਟ ਵੱਜੀ ਤੇ ਇਕ ਹੁਸ਼ਿਆਰ ਪਰਚਾਰਕ ਦੇ ਰੂਪ ਵਿੱਚ ਉਸ ਦੀ ਮਸ਼ਹੂਰੀ ਨੂੰ, ਇਸ ਕੁੜੀ ਨਾਲ ਹੋਈ ਬਹਿਸ ਸਦਕਾ ਧੱਕਾ ਵਜਾ। ਕਦੇ ਕਦੇ ਤਾਂ ਉਹ ਆਪਣੇ ਆਪ ਤੋਂ ਬਾਹਰ ਹੋ ਜਾਂਦਾ ਤੇ ਕਈ ਵਾਰ ਬੜੀ ਹੋਸ਼ਿਆਰੀ ਨਾਲ ਕੁੜੀ ਦੀਆਂ ਗੱਲਾਂ ਦਾ ਮਖ਼ੌਲ ਉਡਾਉਂਦਾ। ਪਰ ਉਹ ਵੀ ਅੱਗੋਂ ਉਸ ਨੂੰ ਉਹੋ ਜਿਹਾ ਹੀ ਜਵਾਬ ਦਿੰਦੀ। ਉਸ ਦੇ ਮਾਣ ਨੂੰ, ਉਹ ਜਗਾ ਦਿੰਦੀ ਤੇ ਆਪਣੀ ਮੰਡਲੀ ਵਿਚ ਤਕਰੀਰ ਕਰਨ ਤੋਂ ਪਹਿਲਾਂ ਉਚੇਚੀ ਤਿਆਰੀ ਕਰਨ ਲਈ ਉਸ ਨੂੰ ਮਜਬੂਤ ਕਰਦੀ।

ਪਰ ਇਸ ਦੇ ਨਾਲ ਹੀ ਨੌਜਵਾਨ ਨੇ ਵੇਖ ਲਿਆ ਕਿ ਜਦ ਉਹ ਅਜੋਕੀ ਜ਼ਿੰਦਗੀ ਦੇ ਘਿਨਾਉਣੇਪਨ ਦਾ ਜ਼ਿਕਰ ਕਰਦਾ ਹੋਇਆ ਦਸਦਾ ਕਿ ਉਸ ਕਰਕੇ ਆਦਮੀ ਕਿੰਨਾ ਦੁਖੀ ਹੈ, ਉਸ ਦਾ ਸਰੀਰ ਤੇ ਆਤਮਾ ਕਿੰਜ ਲੰਙੇ ਲੂਲ੍ਹੇ ਬਣੇ ਹੋਏ ਹਨ, ਤੇ ਫੇਰ ਜਦ ਉਹ ਭਵਿੱਖ ਵਿੱਚ ਉਸ ਆਉਣ ਵਾਲੀ ਜ਼ਿੰਦਗੀ ਦੀ ਤਸਵੀਰ ਖਿਚਦਾ ਜਿਥੇ ਆਦਮੀ ਇਖ਼ਲਾਕੀ ਤੇ ਸਰੀਰਕ ਤੌਰ 'ਤੇ ਸੁਤੰਤਰ ਹੋਵੇਗਾ, ਤਾਂ ਉਸ ਦੇ ਵਿਰੋਧੀ ਦੇ ਚਿਹਰੇ 'ਤੇ ਇਕ ਦੂਜਾ ਹੀ ਭਾਵ ਵਿਖਾਈ ਦਿੰਦਾ। ਉਹ ਉਸ ਦੀਆਂ ਗੱਲਾਂ ਉਸ ਤਗੜੀ ਤੇ ਸਿਆਣੀ ਤੀਵੀਂ ਦੇ ਗੁੱਸੇ ਨਾਲ ਸੁਣਦੀ ਜੋ ਜਾਣਦੀ ਹੋਵੇ ਜ਼ਿੰਦਗੀ ਦੇ ਬੰਧਨ ਕਿੰਨੇ ਬੋਝਲ ਹਨ, ਤੇ ਉਸ ਬੱਚੇ ਦੀ ਯਕੀਨ ਭਰੀ ਉਤਾਵਲ ਨਾਲ ਵੀ ਸੁਣਦੀ ਜੋ ਕੋਈ ਅਲੌਕਾਰ ਪਰੀ ਕਹਾਣੀ ਸੁਣ ਰਿਹਾ ਹੋਵੇ ਅਜਿਹੀ ਕਹਾਣੀ, ਜੋ ਉਸ ਦੀ ਆਤਮਾ ਤੇ ਜਾਦੂ ਧੂੜ ਦੇਵੇ।

ਇਸ ਨਾਲ ਨੌਜਵਾਨ ਦੇ ਮਨ ਵਿਚ ਇਕ ਆਸ ਜਾਗੀ ਕਿ ਅਖ਼ੀਰ ਉਹ ਆਪਣੀ ਉਸ ਵਿਰੋਧਣ ਨੂੰ ਜਿਤ ਲਏਗਾ ਜੋ ਉਸ ਦੀ ਚੰਗੀ ਸਾਥਣ ਬਣ ਸਕਦੀ ਹੈ।

ਲਗ ਭਗ ਇਕ ਸਾਲ ਤਕ ਇਹ ਸੰਘਰਸ਼ ਚਲਦਾ ਰਿਹਾ, ਪਰ ਦੋਹਾਂ 'ਚੋਂ ਕਿਸੇ ਦੇ ਮਨ ਵਿਚ ਇਹ ਚਾਹ ਨਹੀਂ ਜਾਗੀ ਕਿ ਇਕ ਦੂਜੇ ਨਾਲ ਗੂੜ੍ਹੀ ਸਾਂਝ ਪੈਦਾ ਹੋਵੇ ਤੇ ਇਕ ਦੂਜੇ ਦੇ ਸਾਹਮਣੇ ਬੈਠ ਕੇ ਬਹਿਸ ਕੀਤੀ ਜਾਵੇ। ਪਰ ਅੰਤ ਸਾਡਾ ਦੋਸਤ ਇਕ ਦਿਨ ਉਸ ਕੁੜੀ ਕੋਲ ਜਾ ਪੁੱਜਾ।

"ਦੇਵੀ ਜੀ, ਤੁਸੀਂ ਲਗਾਤਾਰ ਮੇਰੇ ਵਿਰੋਧੀ ਰਹੇ ਹੋ, ਕੀ ਤੁਸੀਂ ਇੰਜ ਨਹੀਂ ਸੋਚਦੇ ਕਿ ਆਪਣੇ ਕੰਮ ਦੇ ਨੁਕਤੇ ਤੋਂ ਸਾਡਾ ਦੋਹਾਂ ਦਾ ਇਕ ਦੂਜੇ ਨੂੰ ਵਧੇਰੇ ਚੰਗੀ ਤਰ੍ਹਾਂ ਜਾਣਨਾ ਫ਼ਾਇਦੇਮੰਦ ਹੋਵੇਗਾ ?"

ਉਸ ਨੇ ਖ਼ੁਸ਼ੀ ਨਾਲ ਇਹ ਗੱਲ ਮੰਨ ਲਈ ਤੇ ਝੱਟ ਹੀ ਦੋਹਾਂ ਵਿਚ ਲੜਾਈ ਛਿੜ ਗਈ: ਕੁੜੀ ਨੇ ਜ਼ੋਰਦਾਰ ਲਫ਼ਜ਼ਾਂ ਵਿਚ ਚਰਚ ਬਾਰੇ ਬੋਲਦਿਆਂ ਕਿਹਾ ਕਿ ਉਹ ਅਜਿਹੀ ਥਾ ਹੈ ਜਿਥੇ ਆਦਮੀ ਦੀ ਦੁਖੀ ਆਤਮਾ ਨੂੰ ਸ਼ਾਂਤੀ ਮਿਲਦੀ ਹੈ, ਜਿਥੇ ਚੰਗੀ ਮੱਦੋਨਾ ਦੇ ਸਾਹਮਣੇ ਹਰ ਕੋਈ ਬਰਾਬਰ ਹੈ, ਸਾਰੇ ਹੀ ਉਸ ਦੀ ਦਇਆ ਦੇ ਪਾਤਰ ਹਨ, ਚਾਹੇ ਉਹ ਕਿਸੇ ਵੀ ਰੰਗ ਰੂਪ ਦੇ ਕਿਉਂ ਨਾ ਹੋਣ। ਨੌਜਵਾਨ ਨੈ ਟੋਕਦਿਆਂ ਕਿਹਾ ਕਿ ਆਦਮੀ ਨੂੰ ਅਰਾਮ ਦੀ ਨਹੀਂ, ਸਗੋਂ ਸੰਘਰਸ਼ ਦੀ ਲੋੜ ਹੈ, ਜਦ ਤਕ ਪਦਾਰਥਕ ਸੁਖ ਵਿਚ ਬਰਾਬਰੀ ਪੈਦਾ ਨਹੀਂ ਹੋ ਜਾਂਦੀ, ਤਦ ਤਕ ਸਮਾਜਕ ਬਰਾਬਰੀ ਦਾ ਪੈਦਾ ਹੋਣਾ ਅਸੰਭਵ ਹੈ ਤੇ ਮੱਦੋਨਾਂ ਦੀ ਓਟ ਵਿੱਚ ਅਜਿਹੇ ਲੋਕ ਲੁਕੇ ਹੋਏ ਹਨਜਿਨ੍ਹਾਂ ਲਈ ਲੁਕਾਈ ਦਾ ਦੁਖੀ ਤੇ ਅਗਿਆਨੀ ਰਹਿਣਾ ਹੀ ਫ਼ਾਇਦੇਮੰਦ ਹੈ।

ਅੱਗੇ ਚਲ ਕੇ ਇਹ ਬਹਿਸ ਉਨ੍ਹਾਂ ਦੀ ਪੂਰੀ ਜ਼ਿੰਦਗੀ 'ਤੇ ਛਾਈ ਰਹੀ। ਇਕ ਗੱਲ 'ਚੋਂ ਦੂਜੀ ਗੱਲ ਛਿੜ ਪੈਂਦੀ ਤੇ ਹਰ ਵੇਲੇ ਓਹੀ ਗਰਮਾ ਗਰਮ ਬਹਿਸ ਹੁੰਦੀ। ਦਿਨ ਬ ਦਿਨ ਇਹ ਗੱਲ ਵਧੇਰੇ ਸਾਫ਼ ਹੁੰਦੀ ਗਈ ਕਿ ਉਨ੍ਹਾਂ ਦੇ ਵਿਸ਼ਵਾਸਾਂ ਦਾ ਮੇਲ ਹੋਣਾ



ਬਿਲਕੁਲ ਹੀ ਅਸੰਭਵ ਹੈ।

ਨੌਜਵਾਨ ਲਈ ਜ਼ਿੰਦਗੀ ਦਾ ਅਰਥ ਸੀ ਗਿਆਨ-ਪ੍ਰਾਪਤੀ ਦਾ ਜਤਨ, ਕੁਦਰਤ ਦੀਆਂ ਰਹੱਸਮਈ ਸ਼ਕਤੀਆਂ ਨੂੰ ਮਨੁੱਖ ਦੀ ਇੱਛਾਸ਼ਕਤੀ ਸਾਹਮਣੇ ਨਿਵਾਉਣ ਲਈ ਸੰਘਰਸ਼। ਉਹ ਕਹਿਦਾ ਕਿ ਹਰ ਆਦਮੀ ਨੂੰ ਉਸ ਸੰਘਰਸ਼ ਲਈ ਹਥਿਆਰਬੰਦ ਹੋਣਾ ਚਾਹੀਦਾ ਹੈ, ਜਿਸ ਦਾ ਨਤੀਜਾ ਹੋਵੇਗਾ, ਦਿਮਾਗ਼ ਦੀ ਸੁੰਤਤਰਤਾ ਤੇ ਜਿੱਤ। ਤੇ ਦਿਮਾਗ਼ ਹੀ ਸਭ ਤੋਂ ਵੱਡੀ ਤਾਕਤ ਹੈ ਤੇ ਸੰਸਾਰ ਭਰ ਵਿਚ ਇਹੋ ਇਕ ਅਜਿਹੀ ਤਾਕਤ ਹੈ ਜੋ ਸਚੇਤ ਹੋ ਕੇ ਕੰਮ ਕਹਦੀ ਹੈ। ਕੁੜੀ ਲਈ ਜ਼ਿੰਦਗੀ ਦਾ ਅਰਥ ਸੀ ਅਣਦਿਸਦੀ ਸ਼ਕਤੀ ਲਈ ਦੁੱਖਾਂ ਭਰੀ ਕੁਰਬਾਨੀ, ਇੱਛਾ-ਸ਼ਕਤੀ ਨਾਲ ਮਨ ਨੂੰ ਕਾਬੂ ਵਿਚ ਰਖਣਾ, ਜਿਸ ਦਾ ਤਰੀਕਾ ਤੇ ਨਿਸ਼ਾਨਾ ਸਿਰਫ਼ ਪਾਦਰੀ ਹੀ ਜਾਣਦਾ ਹੈ।

"ਤਾਂ ਫੇਰ ਤੁਸੀਂ ਮੇਰੀਆਂ ਤਕਰੀਰਾਂ ਸੁਣਨ ਕਿਉਂ ਆਉਂਦੇ ਹੋ ?"ਹੈਰਾਨੀ ਨਾਲ ਉਸ ਨੇ ਪੁਛਿਆ। "ਸਮਾਜਵਾਦ ਤੋਂ ਤੁਹਾਡਾ ਕੀ ਮਤਲਬ ਹੈ?"

"ਉਹ, ਮੈਂ ਜਾਣਦੀ ਹਾਂ ਕਿ ਆਪਣੇ ਚੰਗੇਰੇ ਖ਼ਿਆਲਾਂ ਦੇ ਉਲਟ ਜਾਣ ਵਿਚ ਮੈਂ ਪਾਪ ਕਰ ਰਹੀ ਹਾਂ," ਉਸ ਨੇ ਦੁਖ ਨਾਲ ਮੰਨਿਆ। "ਪਰ ਤੁਹਾਡੀਆਂ ਤਕਰੀਰਾਂ ਨੂੰ ਸੁਣਦੇ ਰਹਿਣਾ ਤੇ ਸੰਸਾਰ ਦੇ ਸਾਰੇ ਲੋਕਾਂ ਲਈ ਸੁਖ ਦੀ ਆਸ ਵਿਚ ਸੁਪਨੇ ਵੇਖਣੇ ਕਿੰਨਾ ਚੰਗਾ ਲਗਦਾ ਹੈ।"

ਉਹ ਉਚੇਚੀ ਸੁਹਣੀ ਤਾਂ ਨਹੀਂ ਸੀ- ਪਤਲੀ ਜਿਹੀ ਕੁੜੀ ਸੀ। ਸਿਆਣਪ ਭਰਿਆ ਚਿਹਰਾ ਸੀ ਤੇ ਉਸ ਦਾ ਤੇ ਅੱਖਾਂ ਵੱਡੀਆਂ ਵੱਡੀਆਂ ਸਨ ਜਿਨ੍ਹਾਂ 'ਚੋਂ ਗੁੱਸਾ, ਨਰਮੀ ਅਤੇ ਸਖ਼ਤੀ ਝਾਕਦੀ ਸੀ। ਉਹ ਇਕ ਰੇਸ਼ਮ ਦੀ ਮਿੱਲ ਵਿਚ ਕੰਮ ਕਰਦੀ ਸੀ ਤੇ ਆਪਣੀ ਬੁੱਢੀ ਮਾਂ, ਅਪਾਹਜ ਪਿਓ ਤੇ ਵਪਾਰਕ ਸਕੂਲ ਵਿਚ ਪੜ੍ਹਨ ਵਾਲੀ ਛੋਟੀ ਭੈਣ ਨਾਲ ਰਹਿੰਦੀ ਸੀ। ਕਦੇ ਕਦੇ ਉਹ ਬੜੀ ਖੁਸ਼ ਹੁੰਦੀ, ਭਾਵੇਂ ਖ਼ੁਸ਼ੀ ਵਿਚ ਰੌਲਾ ਨਾ ਪਾਉਂਦੀ, ਪਰ ਉਸ ਦੀ ਉਹ ਖ਼ੁਸ਼ੀ ਬੜੀ ਸੁਹਣੀ ਲਗਦੀ। ਉਸ ਨੂੰ ਅਜਾਇਬਘਰ ਅਤੇ ਪੁਰਾਣੇ ਗਿਰਜੇ ਵੇਖਣ ਦਾ ਬੜਾ ਚਾਅ ਸੀ, ਚਿਤ੍ਰਕਾਰੀ ਅਤੇ ਸੁਹਣੀਆਂ ਚੀਜ਼ਾਂ ਵਿਚ ਸ਼ੌਕ ਸੀ ਤੇ ਉਨ੍ਹਾਂ ਨੂੰ ਵੇਖ ਕੇ ਉਹ ਕਹਿ ਉਠਦੀ, "ਇਹ ਸੋਚਣਾ ਕਿੰਨਾ ਅਜੀਬ ਏ ਕਿ ਇਹ ਸੁਹਣੀਆਂ ਵਸਤਾਂ ਕਿਸੇ ਵੇਲੇ ਕੁਝ ਲੋਕਾਂ ਦੇ ਆਪਣੇ ਨਿਜੀ ਮਕਾਨਾਂ ਵਿਚ ਬੰਦ ਸਨ ਤੇ ਕਿਸੇ ਇਕ ਆਦਮੀ ਨੂੰ ਹੀ ਉਨ੍ਹਾਂ ਦਾ ਸਵਾਦ ਮਾਨਣ ਦਾ ਹੱਕ ਸੀ। ਸੁਹੱਪਣ ਤਾਂ ਸਾਰਿਆਂ ਦੀ ਪਹੁੰਚ ਵਿਚ ਹੋਣਾ ਚਾਹੀਦਾ ਹੈ, ਤਦੇ ਉਹ ਸਹੀ ਅਰਥਾਂ ਵਿਚ ਜਿਊਂਦਾ ਰਹਿੰਦਾ ਹੈ।"

ਕਦੇ ਕਦੇ ਉਹ ਅਜਿਹੀ ਅਜੀਬ ਗੱਲ ਕਰਦੀ, ਜਿਸ ਨਾਲ ਉਸ ਨੂੰ ਇੰਜ ਲਗਦਾ ਕਿ ਉਸ ਦੇ ਲਫ਼ਜ਼ ਆਤਮਾ ਦੀ ਕਿਸੇ ਲੁਕੀ ਹੋਈ ਪੀੜ 'ਚੋਂ ਜਨਮ ਲੈ ਰਹੇ ਹਨ, ਕਿਉਂਕਿ ਉਹ, ਉਸ ਨੂੰ, ਕਿਸੇ ਜ਼ਖ਼ਮੀ ਆਦਮੀ ਦੇ ਕਰਾਹੁਣ ਦੀ ਯਾਦ ਦਵਾਉਂਦੇ। ਉਸ ਨੇ ਮਹਿਸੂਸ ਕੀਤਾ ਕਿ ਇਹ ਕੁੜੀ ਜ਼ਿੰਦਗੀ ਅਤੇ ਲੁਕਾਈ ਨੂੰ ਮਾਂ ਵਾਂਗ ਦਿਲੋਂ ਪਿਆਰ ਕਰਦੀ ਹੈ, ਇਸ ਦਾ ਪਿਆਰ ਚਿੰਤਾ ਤੇ ਦਇਆ ਨਾਲ ਭਰਿਆ ਹੋਇਆ ਹੈ। ਉਹ ਬੜੇ ਠਰ੍ਹੰਮੇ ਨਾਲ ਉਸ ਬਿੰਦ ਦੀ ਉਡੀਕ ਵਿਚ ਸੀ ਜਦ ਉਸ ਦਾ ਵਿਸ਼ਵਾਸ ਕੁੜੀ ਦੇ ਦਿਲ ਵਿਚ ਉਸ ਚੰਗਿਆੜੇ ਨੂੰ ਭਖਾ ਸਕੇਗਾ, ਜਿਸ ਨਾਲ ਉਸ ਦਾ ਕੂਲਾ ਪਿਆਰ ਚਾਹਤ ਵਿਚ ਬਦਲ ਜਾਏਗਾ। ਉਸ ਨੂੰ ਇੰਜ ਜਾਪਿਆ ਕਿ ਉਹ ਉਸ ਦੀਆਂ ਤਕਰੀਰਾਂ ਨੂੰ ਵਧ ਤੋਂ ਵਧ ਉਤਾਵਲ ਨਾਂਲ ਸੁਣਦੀ ਹੈ ਤੇ ਆਪਣੇ ਦਿਲ ਵਿਚ ਤਾਂ ਉਹ ਉਸ ਦੀਆਂ ਗੱਲਾਂ ਨਾਲ ਸਹਿਮਤ ਹੋ ਚੁੱਕੀ ਸੀ। ਪਹਿਲਾਂ ਨਾਲੋਂ ਵਧੇਰੇ ਜੋਸ਼ ਨਾਲ ਉਸ ਨੂੰ ਸਮਝਾਉਣ ਲਗਾ ਕਿ ਲੋਕਾਂ ਨੂੰ ਪੁਰਾਣੀਆਂ ਬੇੜੀਆਂ ਤੋਂ ਸੁਤੰਤਰ ਕਰਾਉਣ ਲਈ ਇਕਸਾਰ ਸੰਘਰਸ਼ ਦੀ ਲੋੜ ਹੈ ਕਿਉਂ ਜੋ ਇੰਨ੍ਹਾਂ ਬੇੜੀਆ ਦਾ ਜ਼ੰਗਾਲ ਲੋਕਾਂ ਦੀ ਆਤਮਾ ਵਿਚ ਵੜਦਾ ਜਾ ਰਿਹਾ ਹੈ ਤੇ ਉਸ ਨੂੰ ਜ਼ਹਿਰ ਨਾਲ ਭਰ ਰਿਹਾ ਹੈ।

ਇਕ ਦਿਨ ਸਾਡਾ ਦੋਸਤ ਉਸ ਕੁੜੀ ਨੂੰ ਉਸ ਦੇ ਘਰ ਤੱਕ ਛੱਡਣ ਜਾ ਰਿਹਾ ਸੀ। ਰਾਹ ਵਿਚ ਉਸ ਨੇ ਕੁੜੀ ਨੂੰ ਕਹਿ ਦਿੱਤਾ ਕਿ ਉਹ ਉਸ ਨੂੰ ਪਿਆਰ ਕਰਦਾ ਹੈ ਅਤੇ ਉਸ ਨਾਲ ਵਿਆਹ ਕਰਾਉਣਾ ਚਾਹੁੰਦਾ ਹੈ। ਉਸ ਦੀ ਗੱਲ ਦਾ ਕੁੜੀ 'ਤੇ ਜੋ ਅਸਰ ਹੋਇਆ, ਉਸ ਨੂੰ ਵੇਖ ਕੇ ਉਸ ਦਾ ਦਿਲ ਕੰਬ ਉਠਿਆ। ਉਹ ਇੰਜ ਤ੍ਰਭਕੀ ਜਿਵੇਂ ਉਸ ਨੇ ਉਸ 'ਤੇ ਹਮਲਾ ਕਰ ਦਿੱਤਾ ਹੋਵੇ। ਉਸ ਦੀਆਂ ਅੱਖਾਂ ਟੱਡੀਆਂ ਗਈਆਂ, ਚਿਹਰਾ ਫਿੱਕਾ ਪੈ ਗਿਆ ਤੇ ਪਿੱਠ ਪਿਛੇ ਹੱਥ ਲੈ ਜਾ ਕੇ ਉਹ ਸਹਾਰੇ ਲਈ ਕੰਧ ਵਲ ਝੁਕ ਗਈ।

"ਮੈਂ ਇਹ ਅੰਦਾਜ਼ਾ ਲਾ ਲਿਆ ਸੀ," ਉਸ ਵਲ ਕੁਝ ਡਰੀ ਹੋਈ ਨਜ਼ਰ ਨਾਲ ਤੱਕਦਿਆਂ ਕੁੜੀ ਨੇ ਕਿਹਾ। "ਮੈਂ ਇਹੀ ਮਹਿਸੂਸ ਕੀਤਾ ਸੀ, ਕਿਉਂ ਜੋ ਮੈਂ ਵੀ ਕਈਆਂ ਦਿਨਾਂ ਤੋਂ ਤੁਹਾਨੂੰ ਪਿਆਰ ਕਰਨ ਲੱਗੀ ਹਾਂ। ਪਰ ਹੇ ਰੱਬਾ, ਹੁਣ ਅਸੀਂ ਕੀ ਕਰੀਏ?"

"ਅਸੀ ਦੋਵੇਂ ਕੱਠੇ ਸੁਖ ਨਾਲ ਰਹਾਂਗੇ, ਅਸੀਂ ਕੱਠੇ ਕੰਮ ਕਰਾਂਗੇ।" ਨੌਜਵਾਨ ਨੈ ਕਿਹਾ।

"ਨਹੀਂ," ਕੁੜੀ ਨੇ ਕਿਹਾ ਤੇ ਉਸ ਦਾ ਸਿਰ ਨਿਉਂ ਗਿਆ।

"ਨਹੀਂ, ਸਾਡੇ ਦੋਹਾਂ ਵਿਚਕਾਰ ਪਿਆਰ ਦੀ ਗੱਲ ਨਹੀਂ ਹੋ ਸਕਦੀ।'

"ਕਿਉਂ?"

"ਕੀ ਤੁਸੀਂ ਗਿਰਜੇ ਵਿਚ ਚਲ ਕੇ ਮੇਰੇ ਨਾਲ ਵਿਆਹ ਕਰੋਗੇ?"

ਕੁੜੀ ਨੇ ਨੀਵੀਂ ਆਵਾਜ਼ ਵਿਚ ਪੁਛਿਆ।

"ਨਹੀਂ।"

"ਤਾਂ ਫੇਰ ਅਲਵਿਦਾ।"

ਤੇ ਉਹ ਤਿੱਖੇ ਪੈਰੀਂ ਉਸ ਕੋਲੋਂ ਚਲੀ ਗਈ।

ਉਹ ਝਟ ਉਸ ਦੇ ਨਾਲ ਜਾ ਰਲਿਆ ਤੇ ਉਸ ਨਾਲ ਬਹਿਸ ਕਰਨ ਲੱਗਾ। ਕੁੜੀ ਨੇ ਚੁਪ ਕਰ ਕੇ ਉਸ ਦੀਆਂ ਗੱਲਾਂ ਸੁਣੀਆਂ ਤੇ ਫੇਰ ਬੋਲੀ:

"ਮੈਂ ਅਤੇ ਮੇਰੇ ਮਾਤਾ ਪਿਤਾ ਧਰਮ ਨੂੰ ਮੰਨਦੇ ਹਾਂ ਤੇ ਮੌਤ ਤੀਕ ਮੰਨਦੇ ਰਹਾਂਗੇ। ਮੈਜਿਸਟ੍ਰੇਟ ਰਾਹੀਂ ਵਿਆਹ ਮੈਂ ਨਹੀਂ ਕਰ ਸਕਦੀ। ਅਜਿਹੇ ਵਿਆਹ ਨਾਲ ਜੰਮਣ ਵਾਲੇ ਬੱਚੇ ਅਭਾਗੇ ਹੀ ਹੋਣਗੇ, ਇਹ ਮੈਂ ਜਾਣਦੀ ਹਾਂ। ਗਿਰਜੇ ਵਿਚ ਹੋਣ ਵਾਲਾ ਵਿਆਹ ਹੀ ਪਿਆਰ ਨੂੰ ਪਵਿਤਰ ਬਣਾਉਂਦਾ ਹੈ, ਉਹੀ ਸੁਖ ਤੇ ਸ਼ਾਂਤੀ ਦੇ ਸਕਦਾ ਹੈ।"

ਉਹ ਜਾਣ ਗਿਆ ਸੀ ਕਿ ਕੁੜੀ ਸੌਖੀ ਤਰ੍ਹਾਂ ਮੰਨੇਗੀ ਨਹੀਂ, ਪਰ ਉਹ ਵੀ ਹਾਰ ਮੰਨਣ ਨੂੰ ਤਿਆਰ ਨਹੀਂ ਸੀ। ਦੋਵੇਂ ਆਪਣੇ ਆਪਣੇ ਰਾਹ ਤੁਰ ਪਏ। ਨੌਜਵਾਨ ਤੋਂ ਛੁਟੀ ਲੈਂਦਿਆਂ ਕੁੜੀ ਨੇ ਕਿਹਾ:

"ਅਸੀਂ ਇਕ ਦੂਜੇ ਨੂੰ ਦੁਖੀ ਕਰਨਾ ਛਡ ਦਈਏ। ਹੁਣ ਮੈਨੂੰ ਮਿਲਣ ਦਾ ਜਤਨ ਨਾ ਕਰਨਾ। ਕਾਸ਼, ਤੁਸੀਂ ਏਥੋਂ ਕਿਤੇ ਦੂਰ ਚਲੇ ਜਾਂਦੇ। ਮੈਂ ਆਪੂੰ ਕਿਤੇ ਜਾ ਨਹੀਂ ਸਕਦੀ, ਮੈਂ ਬਹੁਤ ਗਰੀਬ ਹਾਂ।"

"ਮੈਂ ਕੋਈ ਵਾਅਦਾ ਨਹੀਂ ਕਰ ਸਕਦਾ।" ਨੌਜਵਾਨ ਨੇ ਜਵਾਬ ਦਿਤਾ।

ਇੰਜ ਇੰਨ੍ਹਾਂ ਦੋ ਤਗੜੇ ਬੰਦਿਆਂ ਵਿਚ ਸੰਘਰਸ਼ ਸ਼ੁਰੂ ਹੋਇਆ। ਇਹ ਸਹੀ ਹੈ ਕਿ ਉਹ ਮਿਲਦੇ ਰਹੇ ਤੇ ਪਹਿਲਾਂ ਨਾਲੋਂ ਵੀ ਵਧੇਰੇ ਉਹ ਮਿਲਦੇ ਰਹੇ ਕਿਉਂਕਿ ਉਹ ਮਿਲਣਾ ਚਾਹੁੰਦੇ ਸਨ, ਦੋਹਾਂ ਨੂੰ ਆਸ ਸੀ ਕਿ ਅਤ੍ਰਿਪਤ ਲਾਲਸਾ 'ਚੋਂ ਜਨਮੀ ਪੀੜ ਨੂੰ, ਜੋ ਹੋਰ ਵਧੇਰੇ ਤਿੱਖੀ ਹੋ ਗਈ ਸੀ, ਦੂਜਾ ਸਹਿ ਨਹੀਂ ਸਕੇਗਾ। ਉਨ੍ਹਾਂ ਦੀਆਂ ਮੁਲਾਕਾਤਾਂ ਦੁੱਖ ਅਤੇ ਨਿਰਾਸਤਾ ਨਾਲ ਭਰੀਆਂ ਹੋਈਆਂ ਹੁੰਦੀਆ ਹਰ ਮੌਕੇ 'ਤੇ ਨੌਜਵਾਨ ਆਪਣੇ ਆਪ ਨੂੰ ਕੁਚਲਿਆ ਹੋਇਆ ਤੇ ਬੇਬਸ ਮਹਿਸੂਸ ਕਰਦਾ ਜਦ ਕਿ ਕੁੜੀ ਰੋਂਦੀ ਹੋਈ ਪਾਦਰੀ ਕੋਲ ਆਪਣੇ ਗੁਨਾਹ ਦਾ ਇਕਬਾਲ ਕਰਨ ਲਈ ਚਲੀ ਜਾਂਦੀ। ਉਹ ਇਸ ਗੱਲ ਨੂੰ ਜਾਣਦਾ ਸੀ ਤੇ ਉਸ ਨੂੰ ਲਗਦਾ ਸੀ ਕਿ ਉਨ੍ਹਾਂ ਘੋਨ ਮੋਨ ਸਿਰਾਂ ਵਾਲੇ ਪਾਦਰੀਆਂ ਦੀ ਕਾਲੀ ਕੰਧ ਦਿਨੋ ਦਿਨ ਹੋਰ ਉੱਚੀ ਅਤੇ ਡਰਾਉਣੀ ਹੁੰਦੀ ਜਾ ਰਹੀ ਹੈ ਤੇ ਖ਼ਤਰਾ ਹੈ ਕਿ ਕਿਤੇ ਉਹ ਉਨ੍ਹਾਂ ਨੂੰ ਸਦਾ ਲਈ ਇਕ ਦੂਜੇ ਨਾਲੋਂ ਵਖ ਨਾ ਕਰ ਦੇਣ।

ਇਕ ਵਾਰ ਕਿਸੇ ਛੁਟੀ ਵਾਲੇ ਦਿਨ ਦੋਵੇਂ ਸ਼ਹਿਰ ਦੇ ਬਾਹਰ ਹਰੇ ਭਰੇ ਮੈਦਾਨ ਵਿਚ ਟਹਿਲ ਰਹੇ ਸਨ। ਨੌਜਵਾਨ ਨੇ ਕੁੜੀ ਨੂੰ ਕਿਹਾ:

"ਕਦੇ ਕਦੇ ਮੈਨੂੰ ਲਗਦਾ ਏ ਕਿ ਮੈਂ ਤੈਨੂੰ ਮਾਰ ਸੁੱਟਾਂਗਾ।" ਇਹ ਕੋਈ ਡਰਾਵਾ ਨਹੀਂ ਸੀ, ਉਹ ਆਪਣੇ ਆਪ ਵਿਚ ਹੀ ਬੋਲ ਕੇ ਸੋਚ ਰਿਹਾ ਸੀ।

ਕੁੜੀ ਨੇ ਕੋਈ ਜਵਾਬ ਨਾ ਦਿੱਤਾ।

"ਸੁਣਿਆ, ਮੈਂ ਕੀ ਕਿਹਾ ਏ?"

"ਹਾਂ," ਉਸ ਵਲ ਨਰਮੀ ਨਾਲ ਤੱਕਦਿਆਂ ਕੁੜੀ ਨੇ ਜਵਾਬ ਦਿਤਾ।

ਤੇ ਉਹ ਸਮਝ ਗਿਆ ਕਿ ਇਹ ਕੁੜੀ ਮਰਨਾ ਮਨਜ਼ੂਰ ਕਰੇਗੀ, ਪਰ ਉਸ ਦੇ ਸਾਹਮਣੇ ਝੁਕੇਗੀ ਨਹੀਂ। ਉਸ 'ਹਾਂ' ਤੋਂ ਪਹਿਲਾਂ ਨੌਜਵਾਨ ਨੇ ਕਦੇ ਕਦੇ ਉਸ ਨੂੰ ਆਪਣੀਆਂ ਬਾਹਾਂ ਵਿਚ ਲੈ ਕੇ ਚੁੰਮਿਆ ਸੀ। ਉਸ ਨੇ ਕੁਝ ਵਿਰੋਧ ਕੀਤਾ ਸੀ, ਪਰ ਫੇਰ ਉਹ ਕਮਜ਼ੋਰ ਪੈ ਗਈ ਸੀ ਤੇ ਨੌਜਵਾਨ ਦੇ ਮਨ ਵਿਚ ਆਸ ਪੈਦਾ ਹੋਈ ਸੀ ਕਿ ਇਕ ਦਿਨ ਉਹ ਉਸ ਦੀ ਗੱਲ ਮੰਨ ਜਾਏਗੀ ਤੇ ਉਸ ਨੂੰ ਜਿੱਤ ਲੈਣ ਵਿਚ ਉਸ ਦੇ ਇਸਤਰੀ ਸੁਭਾ ਤੋਂ ਕਾਫ਼ੀ ਸਹਾਇਤਾ ਮਿਲੇਗੀ। ਪਰ ਹੁਣ ਉਸ ਨੇ ਜਾਣ ਲਿਆ ਕਿ ਇਹ ਜਿੱਤ ਨਹੀਂ, ਸਗੋਂ ਜ਼ਬਰਦਸਤੀ ਹੋਵੇਗੀ, ਤੇ ਤਦ ਤੋਂ ਨੌਜਵਾਨ ਨੇ ਉਸ ਦੇ ਤ੍ਰੀਮਤਪੁਣੇ ਨੂੰ ਜਗਾਉਣ ਦਾ ਜਤਨ ਕਰਨਾ ਛਡ ਦਿੱਤਾ ਸੀ।

ਇਸ ਤਰ੍ਹਾਂ ਨੌਜਵਾਨ ਨੇ ਜ਼ਿੰਦਗੀ ਬਾਰੇ ਕੁੜੀ ਦੇ ਤੰਗ ਵਿਚਾਰਾਂ ਦੀਆਂ ਹਨੇਰੀਆਂ ਨੁੱਕਰਾਂ ਨੂੰ ਭਾਲਣਾ ਸ਼ੁਰੂ ਕੀਤਾ। ਗਿਆਨ ਦੇ ਚਾਨਣ ਨਾਲ ਉਸ ਹਨੇਰੇ ਨੂੰ ਹਟਾ ਕੇ ਉਸ ਨੇ ਉਨ੍ਹਾਂ ਨੁੱਕਰਾਂ ਨੂੰ ਚਮਕਾਉਣਾ ਚਾਹਿਆ, ਪਰ ਉਹ ਕਿਸੇ ਅੰਨ੍ਹੇ ਵਾਂਗ ਉਸ ਦੀਆਂ ਗੱਲਾਂ ਸੁਣਦੀ ਰਹੀ। ਉਸ ਨੇ ਬੁੱਲ੍ਹਾਂ 'ਤੇ ਸੁਪਨਿਆਈ ਹੋਈ ਮੁਸਕਰਾਹਟ ਖੇਡਦੀ ਰਹੀ ਤੇ ਦਿਲ ਵਿਚ ਬੇ ਯਕੀਨੀ।

"ਕਦੇ ਕਦੇ ਮੈਂ ਮਹਿਸੂਸ ਕਰਦੀ ਹਾਂ ਕਿ ਜੋ ਕੁਝ ਤੁਸੀਂ ਮੈਨੂੰ ਕਹਿੰਦੇ ਹੋ, ਉਹ ਸੱਚੀ ਮੁੱਚੀ ਸੰਭਵ ਹੈ," ਕੁੜੀ ਨੇ ਇਕ ਵਾਰ ਕਿਹਾ। "ਪਰ ਫੇਰ ਮੈਂ ਸੋਚਦੀ ਹਾਂ ਕਿ ਇਹ ਸਿਰਫ਼ ਇਸ ਲਈ ਏ ਕਿ ਮੈਂ ਤੁਹਾਨੂੰ ਪਿਆਰ ਕਰਦੀ ਹਾਂ। ਮੈਂ ਜਾਣਦੀ ਹਾਂ, ਪਰ ਯਕੀਨ ਨਹੀਂ ਕਰਦੀ, ਕਰ ਸਕਦੀ ਹੀ ਨਹੀਂ। ਤੇ ਜਦ ਤੁਸੀਂ ਮੇਰੇ ਕੋਲੋਂ ਚਲੇ ਜਾਂਦੇ ਹੋ ਤਾਂ ਤੁਹਾਡਾ ਸਭ ਕੁਝ ਤੁਹਾਡੇ ਵਲ ਹੀ ਚਲਾ ਜਾਂਦਾ ਹੈ।"

ਇਹ ਸਿਲਸਿਲਾ ਲਗ ਭਗ ਦੋ ਵਰ੍ਹੇ ਚਲਦਾ ਰਿਹਾ ਤੇ ਇਕ ਦਿਨ ਉਹ ਕੁੜੀ ਬੀਮਾਰ ਪੈ ਗਈ। ਨੌਜਵਾਨ ਨੇ ਆਪਣਾ ਕੰਮ ਛਡ ਦਿਤਾ, ਆਪਣੀ ਰਾਜਨੀਤਕ ਨੱਸ ਭੱਜ ਛਡ ਦਿਤੀ, ਉਸ ਦੇ ਸਿਰ ਕਰਜ਼ ਚੜ੍ਹ ਗਿਆ ਤੇ ਆਪਣੇ ਸਾਥੀਆਂ ਨੂੰ ਟਾਲਦਾ ਹੋਇਆ ਉਹ ਆਪਣਾ ਸਾਰਾ ਸਮਾਂ ਕੁੜੀ ਦੇ ਕਮਰੇ ਦੇ ਬਾਹਰ ਜਾਂ ਉਸ ਦੇ ਬਿਸਤਰੇ ਕੋਲ ਬੈਠ ਕੇ ਕੱਟਣ ਲੱਗਾ। ਉਹ ਵੇਖਦਾ ਰਿਹਾ ਕਿ ਉਹ ਬੁਖਾਰ ਨਾਲ ਅੰਦਰੇ ਅੰਦਰ ਖੁਰਦੀ ਜਾ ਰਹੀ ਹੈ, ਦਿਨ-ਬ-ਦਿਨ ਬੀਮਾਰੀ ਦੀਆਂ ਉੱਚੀਆਂ ਹੋ ਰਹੀਆਂ ਲਾਟਾਂ ਵਿਚ ਘਿਰੀ ਹੋਈ ਮਾੜੀ





ਹੁੰਦੀ ਜਾ ਰਹੀ ਹੈ।

"ਹੁਣ ਅੱਗੋਂ ਕੀ ਹੋਵੇਗਾ?" ਕੁੜੀ ਨੇ ਪੁਛਿਆ।

ਪਰ ਨੌਜਵਾਨ ਨੇ ਵਰਤਮਾਨ ਸਮੇਂ ਬਾਰੇ ਗੱਲਾਂ ਕੀਤੀਆਂ ਤੇ ਉਹ ਸਾਰੀਆਂ ਗੱਲਾਂ ਗਿਣਾਈਆਂ ਜੋ ਸਾਨੂੰ ਤਬਾਹ ਕਰ ਰਹੀਆਂ ਹਨ, ਜਿਨ੍ਹਾਂ ਦਾ ਉਹ ਲਗਾਤਾਰ ਮੁਕਾਬਲਾ ਕਰਨ ਲਈ ਡਟਿਆ ਹੋਇਆ ਹੈ ਤੇ ਜਿਨ੍ਹਾਂ ਨੂੰ ਮਨੁੱਖੀ ਜ਼ਿੰਦਗੀ 'ਚੋਂ ਓਸੇ ਤਰ੍ਹਾਂ ਚੁਕ ਕੇ ਸੁੱਟ ਦੇਣਾ ਜ਼ਰੂਰੀ ਹੈ, ਜਿਸ ਤਰ੍ਹਾਂ ਗੰਦੇ ਪਾਟੇ ਹੋਏ ਚੀਥੜਿਆਂ ਨੂੰ।

ਉਹ ਸੁਣਦੀ ਰਹੀ• ਤੇ ਜਦ ਪੀੜ ਅਸਹਿ ਹੋ ਉਠੀ ਤਾਂ ਉਸ ਨੇ ਨੌਜਵਾਨ ਦੇ ਹੱਥ ਨੂੰ ਛੋਹ ਕੇ ਤੇ ਤਰਲੇ ਨਾਲ ਅੱਖਾਂ ਵਿਚ ਅੱਖਾਂ ਪਾ ਕੇ ਉਸ ਨੂੰ ਬੋਲਣੋਂ ਰੋਕ ਦਿਤਾ।

ਨੌਜਵਾਨ ਨੂੰ ਡਾਕਟਰ ਦੱਸ ਚੁੱਕੇ ਸਨ ਕਿ ਕੁੜੀ ਨੂੰ ਵਧ ਰਹੀ ਤਪਦਿਕ ਦੀ ਬੀਮਾਰੀ ਹੈ ਤੇ ਉਸ ਦੇ ਰਾਜ਼ੀ ਹੋਣ ਦੀ ਕੋਈ ਆਸ ਨਹੀਂ ਹੈ। ਇਸ ਦੇ ਕਈ ਦਿਨਾਂ ਪਿਛੋਂ, ਕੁੜੀ ਨੇ ਇਕ ਵਾਰ ਨੌਜਵਾਨ ਨੂੰ ਪੁਛਿਆ, "ਕੀ ਮੈਂ ਮਰ ਹੀ ਜਾਵਾਂਗੀ?"

ਨੌਜਵਾਨ ਨੇ ਮੂੰਹ ਫੇਰ ਲਿਆ।

"ਮੈਂ ਜਾਣਦੀ ਹਾਂ ਕਿ ਹੁਣ ਮੈਂ ਕੁਝ ਹੀ ਦਿਨਾਂ ਦੀ ਪ੍ਰਾਹੁਣੀ ਹਾਂ," ਉਸ ਨੇ ਕਿਹਾ, "ਆਉ ਮੇਰੇ ਹੱਥ ਵਿਚ ਆਪਣਾ ਹੱਥ ਦਿਓ।"

ਤੇ ਜਦ ਨੌਜਵਾਨ ਨੇ ਆਪਣਾ ਹੱਥ ਕੁੜੀ ਵਲ ਵਧਾਇਆ ਤਾਂ ਉਸ ਨੇ ਆਪਣੇ ਤੱਤੇ ਬੁੱਲ੍ਹਾਂ ਨਾਲ ਉਸ ਨੂੰ ਚੁੰਮਿਆ।

"ਮੈਨੂੰ ਮਾਫ਼ ਕਰਨਾ," ਉਹ ਬੋਲੀ। "ਮੈਂ ਕਸੂਰਵਾਰ ਹਾਂ, ਮੈਨੂੰ ਤੁਹਾਨੂੰ ਸਤਾਉਣਾ ਨਹੀਂ ਚਾਹੀਦਾ। ਹੁਣ ਮੈਨੂੰ ਪਤਾ ਚਲਿਐ ਕਿ ਮੇਰਾ ਯਕੀਨ ਹੋਰ ਕੁਝ ਨਹੀਂ ਸੀ, ਸਿਰਫ ਉਸ ਗੱਲ ਦਾ ਡਰ ਸੀ ਜਿਸ ਨੂੰ ਮੈਂ ਆਪਣੀ ਖ਼ਹਿਸ਼ ਤੇ ਤੁਹਾਡੇ ਜਤਨਾਂ ਦੇ ਬਾਵਜੂਦ ਸਮਝ ਨਾ ਸਕੀ। ਉਹ ਡਰ ਜ਼ਰੂਰ ਸੀ, ਪਰ ਉਹ ਮੇਰੇ ਲਹੂ ਵਿਚ ਰਲਿਆ ਹੋਇਆ ਹੈ। ਮੈਂ ਉਸ ਨੂੰ ਲੈ ਕੇ ਹੀ ਜਨਮੀ ਸੀ। ਮੇਰੇ ਕੋਲ ਅਪਣਾ ਮਨ ਹੈ। ਮੈਂ ਜਾਣਦੀ ਸੀ ਕਿ ਤੁਹਾਡੀ ਗੱਲ ਸਹੀ ਹੈ, ਪਰ ਮੇਰਾ ਦਿਲ ਤੁਹਾਡੇ ਨਾਲ ਸਹਿਮਤ ਨਹੀਂ ਹੋ ਸਕਿਆ।"

ਕੁਝ ਦਿਨਾਂ ਪਿਛੋਂ ਕੁੜੀ ਮਰ ਗਈ ਤੇ ਉਸ ਦੀ ਮਰਨ ਪੀੜ ਨੂੰ ਵੇਖ ਕੇ ਨੌਜਵਾਨ ਦੇ ਵਾਲ ਚਿੱਟੇ ਹੋ ਗਏ, ਭਾਵੇਂ ਉਦੋਂ ਉਸ ਦੀ ਉਮਰ ਸਤਾਈਆਂ ਵਰ੍ਹਿਆਂ ਦੀ ਹੀ ਸੀ।

ਹੁਣੇ ਜਿਹੇ ਉਸ ਨੇ ਉਸ ਕੁੜੀ ਦੀ ਇਕੋ ਇਕ ਸਹੇਲੀ ਨਾਲ ਵਿਆਹ ਕਰਾਇਆ ਹੈ। ਉਹ ਵੀ ਉਸ ਦੀ ਵਿਦਿਆਰਥਣ ਸੀ। ਇਹ ਦੋਵੇਂ ਹੁਣ ਕਬਰਸਤਾਨ ਵਲ ਜਾ ਰਹੇ ਹਨ। ਕੁੜੀ ਦੀ ਕਬਰ 'ਤੇ ਫੁੱਲ ਚੜ੍ਹਾਉਣ ਲਈ ਉਹ ਹਰ ਐਤਵਾਰ ਦੇ ਦਿਨ ਓਥੇ ਜਾਂਦੇ ਹਨ।

ਉਹ ਨੌਜਵਾਨ ਆਪਣੀ ਜਿੱਤ ਨੂੰ ਜਿੱਤ ਨਹੀਂ ਮੰਨਦਾ। ਉਸ ਨੂੰ ਯਕੀਨ ਹੋ ਚੁੱਕਾ ਹੈ ਕਿ ਸਿਰਫ਼ ਉਸ ਨੂੰ ਧਰਵਾਸ ਦੇਣ ਲਈ ਕੁੜੀ ਨੇ ਝੂਠਿਆਂ ਹੀ ਉਸ ਦੀ ਗੱਲ ਨੂੰ ਸਹੀ ਮੰਨ ਲਿਆ ਸੀ। ਉਸ ਦੀ ਪਤਨੀ ਵੀ ਇਹੋ ਮੰਨਦੀ ਹੈ। ਦੋਹਾਂ ਦੇ ਦਿਲਾਂ ਵਿਚ ਕੁੜੀ ਦੀ ਯਾਦ ਸਮਾਈ ਹੋਈ ਹੈ ਤੇ ਉਸ ਦੀ ਦੁਖ ਭਰੀ ਕਹਾਣੀ ਉਨ੍ਹਾਂ ਨੂੰ ਇਕ ਏਨੇ ਚੰਗੇ ਮਨੁੱਖ ਦੀ ਮੌਤ ਦਾ ਬਦਲਾ ਚੁਕਾਉਣ ਦੀ ਪ੍ਰੇਰਨਾ ਅਤੇ ਉਨ੍ਹਾਂ ਦੇ ਸਾਂਝੇ ਜਤਨਾਂ ਨੂੰ ਅਥਾਹ ਸ਼ਕਤੀ ਤੇ ਇਕ ਉਚੇਚਾ ਸੁਹੱਪਣ ਦੇ ਰਹੀ ਹੈ।

O

---

*(ਬਾਕੀ ਪੰਨਾ 19 ਤੇ)*

(ਪੰਨਾ 35 ਦੀ ਬਾਕੀ)

ਹੁੰਦੀ ਐ, ਮੈਂ ਤਾਂ ਨਹੀਂ ਸਮਝਦਾ ਬਈ ਉਹ ਪਾਣੀ ਪਵਿੱਤਰ ਹੁੰਦਾ, ਤੁਸੀਂ ਮੰਨਣਾ ਤਾਂ ਮੰਨੀ ਜਾਓ, ਆਪਾਂ ਤਾਂ ਨੀਂ ਮੰਨ ਸਕਦੇ।

*ਨਸੀਬ* :- ਬਈ ਪੁਤਰਾ ਹੈ ਤਾਂ ਤੇਰਾ ਖਰਤ ਗਿਆਨ, ਪਰ ਗੱਲਾਂ ਤੇਰੀਆਂ ਖਰੀਆਂ ਵੀ ਲੱਗਦੀਆਂ ਕਿੱਥੋਂ ਸਿੱਖਦਾ ਐਹੋ-ਜਿਹਾ ਕੁਸ਼ ?

*ਜਗਤਾਰ* :- ਆਹ ਆਪਣੇ ਹੁਣ ਜਿਹੇ ਕੁੰਭ ਦਾ ਮੇਲਾ ਸਮਾਪਤ ਹੋਇਆ। ਐਨੇ ਮੂਰਖ ਲੋਕਾਂ ਨੇ ਓਥੇ ਅਸ਼ਨਾਨ ਕੀਤਾ ਬਈ ਕੀ ਕਹਿਣਾ ਸਾਧਾਂ ਦੇ ਵੱਗਾਂ ਦੇ ਵੱਗ ਕੁਰਬਲ-ਕੁਰਬਲ ਕਰਦੇ ਫਿਰਨ। ਭਾਂਵੇ ਸਰਕਾਰ ਨੇ ਟੱਟੀ-ਪਿਸ਼ਾਬ ਆਸਤੇ ਪ੍ਰਬੰਧ ਕੀਤੇ ਸੀ ਪਰ ਐਨੀ ਸਤੌਲ ਨੂੰ ਸਾਂਭਣਾ ਕਿਤੇ 'ਖਾਲਾ ਜੀ ਦਾ ਵਾੜਾ' ਐ ਆਂਹਦੇ ਐ ਉਥੇ ਦੋ ਨਦੀਆਂ ਆਪਸ 'ਚ ਮਿਲਦੀਆਂ ਤੇ ਤੀਜੀ ਅਖੇ ਓਸ ਕਰਮਾਂ ਵਾਲੇ ਨੂੰ ਦਿਸਦੀ ਐ ਜੀਹਦੇ ਮਨ 'ਚ ਕੋਈ ਖੋਟ ਨਾ ਹੋਵੇ, ਤੀਜੀ ਹੋਵੇ ਤੇ ਨਾ ਦਿਸੇ ਐਵੇ ਲੁੱਟ ਜਾਂਦੇ ਐ। ਪੁਜਾਰੀ ਮੰਗ-ਮੰਗ ਕੇ ਪੈਸੇ ਲੈਂਦੇ ਆ। ਬਈ ਐਨੇ ਪੈਸੇ ਐਥੇ ਦਾਨ ਕਰੋ। ਐਨੇ ਓਥੇ ਦਾਨ ਕਰੋ ਜਿਧਰ ਦੇਖੋ ਲੁੱਟ ਦੀਆਂ ਦੁਕਾਨਾਂ, ਹੋਰ ਤਾਂ ਹੋਰ ਓਥੇ ਇੱਕ ਸ਼ਿਵ ਦੀ ਮੂਰਤੀ ਪਈ ਐ। ਉਹ ਕਿਧਰੇ ਥੱਲੇ ਡਿੱਗ ਪਈ ਭਾਰੀ ਹੋਣ ਕਰਕੇ ਚੱਕੀ ਨਹੀਂ ਗਈ ਹੋਣੀ ਤੇ ਉਹਦੇ ਉੱਤੇ ਈ ਕਮਰਾ ਛੱਤ ਦਿੱਤਾ ਤੇ ਮੰਦਰ ਦਾ ਨਾਂ ਰੱਖ ਦਿੱਤਾ ਮੰਦਰ ਸ੍ਰੀ ਲੇਟੇ ਭਗਵਾਨ ਜੀ। ਮੂਰਖ ਲੋਕ ਉਥੇ ਈ ਚੜਾਵੇ ਚੜ੍ਹਾਈ ਜਾਂਦੇ ਐ।"

*ਨਸੀਬ* :- ਵਾਹ ਓਏ ਪੁੱਤਰਾਂ, ਗੱਲਾਂ ਬੜੀਆਂ ਰਾਮੂਵਾਲੀਏ ਆਗੂੰ ਫੁਰਦੀਆਂ ਤੈਨੂੰ, ਚਲ ਬਈ ਜੰਟਿਆ ਜੇ ਹੋਰ ਏਹਦੀਆਂ ਗੱਲਾਂ ਸੁਣਦੇ ਰਹੇ ਤਾਂ ਕਿਤੇ ਆਪਾਂ ਨੂੰ ਏਹਦੇ ਮਗਰ ਲੱਗਣਾ ਨਾ ਪੈ ਜੇ। ਏਹ ਤਾਂ ਸਾਰਿਆਂ ਦੀ ਵੱਟ ਕੱਢੀ ਤੁਰਿਆ ਆਉਂਦਾ, ਚੰਗਾ ਬਈ ਪੁੱਤਰਾਂ, ਮਾਰੋ ਗੱਲਾਂ ਤੁਸੀਂ, ਗੱਲਾਂ ਵੈਸੇ ਤੇਰੀਆਂ ਮੰਨਣ ਆਲੀਆਂ।"

O

# ਅਲੱਰਜੀ

ਨਿਰਮਲ ਸਿੰਘ ਮਹਿਣਾ

ਆਪਣੇ ਸਰੀਰ ਦੇ ਸੰਪਰਕ ਵਿਚ ਆਉਣ ਵਾਲੀ ਜਾਂ ਸਰੀਰ ਅੰਦਰ ਜਾਣ ਵਾਲੀ ਕਿਸੇ ਵਸਤੂ ਪ੍ਰਤੀ ਸਰੀਰ ਦੀ ਜੋ ਅਸਾਧਾਰਨ ਪ੍ਰਤੀ-ਕਿਰਿਆ ਹੁੰਦੀ ਹੈ ਉਸ ਨੂੰ ਅਲਰੱਜੀ ਕਹਿੰਦੇ ਹਨ। ਉਹੀ ਵਸਤੂ ਕਿਸੇ ਹੋਰ ਸਰੀਰ ਲਈ ਮੁਆਫਕ ਜਾਂ ਅਨੁਕੂਲ ਹੁੰਦੀ ਹੈ।ਪੰਜਾਬੀ ਵਿਚ ਇਸ ਨੂੰ ਵਿਪ੍ਰੀਤੀ ਜਾਂ ਅਤਿ-ਸੰਵੇਦਨਸ਼ੀਲਤਾ ਵੀ ਕਹਿੰਦੇ ਹਨ। ਪੰਜਾਬੀ ਦੀ ਇਹ ਕਹਾਵਤ ਕਿ 'ਕਿਸੇ ਨੂੰ ਮਾਂਹ ਮੁਆਫਕ ਕਿਸੇ ਨੂੰ ਬਾਦੀ' ਇਥੇ ਪੂਰੀ ਢੁਕਵੀ ਹੈ।ਕਿਸੇ ਨੂੰ ਮੂੰਗਫਲੀ ਖਾਣ ਨਾਲ ਛਪਾਕੀ ਨਿਕਲ ਆਉਂਦੀ ਹੈ, ਕਿਸੇ ਨੂੰ ਸ਼ਹਿਦ ਦੀ ਮੱਖੀ ਲੜ ਜਾਵੇ ਤਾ ਸਾਰੇ ਸਰੀਰ ਤੇ ਧੱਫੜ ਹੋ ਜਾਂਦੇ ਹਨ। ਕਿਸੇ ਨੂੰ ਪੈਨਸਲੀਨ ਨਹੀਂ ਸੁਖਾਂਦੀ, ਕੋਈ ਸਿਰ ਦੁਖਦੇ ਤੋਂ ਐਸਪਰੀਨ ਨਹੀਂ ਖਾ ਸਕਦਾ। ਕਿਸੇ ਨੂੰ ਬਸੰਤ ਬਹਾਰ ਵਿਚ ਖਿੜੇ ਫੁੱਲਾਂ ਦੀ ਸੁਗੰਧੀ ਨਾਲ ਹੀ ਛਿੱਕਾਂ ਛਿੜ ਪੈਂਦੀਆਂ ਹਨ। ਸਮੁੱਚੇ ਉਤਰੀ ਅਮਰੀਕਾ ਵਿਚ ਦਸਾਂ ਵਿਚੋਂ ਇੱਕ ਵਿਅੱਕਤੀ ਇਸ ਅਹੁਰ ਨਾਲ ਪੀੜਤ ਹੈ। ਅਜਿਹਾ ਕਿਸੇ ਕਿਸੇ ਨਾਲ ਕਿਉਂ ਹੁੰਦਾ ਹੈ? ਇਸ ਬਾਰੇ ਸਿਹਤ ਵਿਗਿਆਨੀਆਂ ਨੂੰ ਅਜੇ ਪੂਰਾ ਪਤਾ ਨਹੀਂ ਲਗ ਸਕਿਆ। ਇਸੇ ਕਰਕੇ ਸਿਆਣੇ ਹਾਸੇ ਨਾਲ ਇਸ ਨੂੰ ਅਲੱਰਜੀ-ਰੱਬ ਦੀ ਮਰਜੀ ਕਹਿੰਦੇ ਹਨ।

ਪੁਰਾਣੇ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਪੰਜ ਹਜ਼ਾਰ ਸਾਲ ਪਹਿਲਾਂ ਚੀਨ ਦੇ ਲੋਕ ਸਰੀਰ ਦੀ ਇਸ ਪ੍ਰਤੀ ਕਿਰਿਆ ਤੋਂ ਵਾਕਿਫ ਸਨ। ਮਿਸਰ ਵਿਚ ਇਕ ਮਕਬਰੇ ਦੀ ਕੰਧ ਤੇ ਇਕ ਰਾਜੇ ਦੇ ਸ਼ਹਿਦ ਦੀ ਮੱਖੀ ਕੱਟਣ ਨਾਲ ਮਰ ਜਾਣ ਦੀ ਤਸਵੀਰ ਹੈ। ਬਹੁਤ ਦੇਰ ਪਿਛੋਂ ਕੋਈ 400 ਪੂਰਵ ਮਸੀਹ ਦੇ ਨੇੜੇ ਹਿਪੋਕਰੇਟਸ ਨਾਮੀ ਇਕ ਯੂਨਾਨੀ ਡਾਕਟਰ ਜਿਸ ਨੂੰ ਅਜੋਕੀ ਅੰਗਰੇਜ਼ੀ ਔਸ਼ਧੀ ਦਾ ਪਿਤਾਮਾ ਵੀ ਕਿਹਾ ਜਾਂਦਾ ਹੈ, ਨੇ ਅਲੱਰਜੀ ਲਈ ਸ਼ਬਦ (ਦਮਾਂ) ਦੀ ਵਰਤੋਂ ਚਾਲੂ ਕੀਤੀ। ਦੂਜੀ ਈਸਵੀ ਸਦੀ ਵਿਚ ਇਕ ਹੋਰ ਗਲੈਨ ਨਾਮੀ ਲਾਤੀਨੀ ਡਾਕਟਰ ਨੇ ਕੁੱਝ ਲੋਕਾਂ ਬਾਰੇ ਦੱਸਿਆ ਜਿਨ੍ਹਾਂ ਨੂੰ ਕੁੱਝ ਖਾਸ ਬੂਟਿਆਂ ਦੇ ਨੇੜੇ ਜਾਣ ਤੇ ਛਿੱਕਾਂ ਛਿੜ ਪੈਂਦੀਆਂ ਸਨ। ਹੁਣ ਵੀ ਕਈਆਂ ਨੂੰ ਬੂਟਿਆਂ ਅਤੇ ਘਾਹ ਦੇ ਫੁੱਲਾਂ ਤੋਂ ਛਿੱਕਾਂ ਆ ਕੇ ਅੱਖਾਂ ਅਤੇ ਨੱਕ ਵਿਚੋਂ ਪਾਣੀ ਆਉਣ ਲਗ ਜਾਂਦਾ ਹੈ।

ਕਾਰਨ ਲੱਭ ਲਿਆ : 1828 ਈਸਵੀ ਵਿਚ ਜੌਨ ਬੋਸਟੌਕ ਨਾਮੀ ਇਕ ਅੰਗਰੇਜ਼ ਡਾਕਟਰ ਨੂੰ ਇਹ ਪਤਾ ਸੀ ਕਿ ਉਸ ਨੂੰ ਜ਼ੁਕਾਮ ਨਹੀਂ ਹੋਇਆ, ਪਰ ਗਰਮ ਰੁੱਤ ਵਿਚ ਉਸ ਨੂੰ ਛਿੱਕਾਂ ਆਉਂਦੀਆਂ ਸਨ, ਨੱਕ ਅਤੇ ਅੱਖਾਂ 'ਚੋਂ ਪਾਣੀ ਵਗ ਰਿਹਾ ਸੀ ਅਤੇ ਸੰਘ ਵਿਚ ਕੁਰਕਰੀ ਹੁੰਦੀ ਸੀ। ਕੋਈ ਤੀਹ ਸਾਲ ਪਿਛੋਂ ਕਰਕਮੈਨ ਨਾਮੀ ਇਕ ਹੋਰ ਅੰਗਰੇਜ਼ ਡਾਕਟਰ ਨੇ ਫੁੱਲਾਂ ਦੇ ਪੀਲੇ ਪਰਾਗ ਦਾ ਪਾਊਡਰ ਜਿਹਾ ਇਕੱਠਾ ਕਰਕੇ ਸੁੰਘਿਆ ਤਾਂ ਉਸ ਨੂੰ ਛਿੱਕਾਂ ਆਉਣ ਦੇ ਨਾਲ ਉਪਰ ਦੱਸੀਆਂ ਸਾਰੀਆਂ ਨਿਸ਼ਾਨੀਆਂ ਉੱਘੜ ਆਈਆਂ। ਉਹਨਾਂ ਦਿਨਾਂ ਵਿਚ ਹੀ ਚਾਰਲਸ ਬਲੈਕਲੇ ਨਾਮੀ ਅੰਗਰੇਜ਼ ਡਾਕਟਰ ਨੇ ਆਪਣੀ ਇਕ ਬਾਂਹ ਤੇ ਮਾਮੂਲੀ ਝਰੀਟ ਲਾ ਕੇ (ਸਕਰੈਚ ਕਰ ਕੇ) ਉਸ ਉਪਰ ਰਾਈ ਘਾਹ ਦੇ ਫੁੱਲਾਂ ਦਾ ਪਰਾਗ (ਪਾਊਡਰ ਜਿਹਾ) ਲਾ ਦਿੱਤਾ। ਉਸ ਦੀ ਬਾਂਹ ਤੇ ਖੁਰਕ ਹੋਣ ਲਗ ਪਈ ਅਤੇ ਉਹ ਥਾਂ ਸੁੱਜ ਕੇ ਲਾਲ ਹੋ ਗਿਆ। ਅੱਜ ਕਲ ਵੀ ਡਾਕਟਰ ਅਲੱਰਜੀ ਕਰਨ ਵਾਲੀ ਚੀਜ਼ ਲਭਣ ਲਈ ਇਹੋ ਸਕਰੈਚ ਟੈਸਟ ਵਰਤਦੇ ਹਨ। ਸੰਨ1906 ਵਿਚ ਕਲੇਮੈਂਟ ਵੌਨ ਪਿਰਕਟ ਨਾਮੀ ਆਸਟ੍ਰੀਅਨ ਡਾਕਟਰ ਨੇ ਅਲੱਰਜੀ ਕਰਨ ਵਾਲੀ ਵਸਤੂ ਦਾ ਨਾਮ ਅਲਰਜਨ ਚਾਲੂ ਕੀਤਾ।

ਅਲੱਰਜੀ ਕਿਵੇਂ ਹੁੰਦੀ ਹੈ? ਅਲੱਰਜੀ ਸਮੇਂ ਸੁਰੱਖਿਆ ਪ੍ਰਬੰਧ ਦੇ ਸੈਲਾਂ 'ਚੋਂ ਇਕ ਖਾਸ ਪ੍ਰਕਾਰ ਦੀ ਹਿਸਟਾਮੀਨ ਨਾਮੀ ਰਸਾਇਣ ਰਿਸ ਕੇ ਲਹੂ ਵਿਚ ਰਲਣ ਲਗ ਜਾਂਦੀ ਹੈ। ਅੱਖਾਂ 'ਚੋਂ ਪਾਣੀ ਆਉਂਦਾ ਹੈ, ਨੱਕ ਵਗਣ ਲਗ ਜਾਂਦਾ ਹੈ ਅਤੇ ਛਿੱਕਾਂ ਵੀ ਆਉਂਦੀਆਂ ਹਨ। ਸਰੀਰ ਦੇ ਸੁਰੱਖਿਆ ਪ੍ਰਬੰਧ ਵਿਚ ਵਿਗਾੜ ਆ ਜਾਣ ਕਰਕੇ ਅਲੱਰਜੀ ਦੀਆਂ ਇਹ ਨਿਸ਼ਾਨੀਆਂ ਉੱਘੜ ਆਉਂਦੀਆਂ ਹਨ। ਸਾਡੇ ਸਰੀਰ ਦਾ ਸੁਰੱਖਿਆ ਪਰਬੰਧ ਕਿਸੇ ਬਾਹਰਲੇ ਹਾਨੀਕਾਰਕ ਕੀਟਾਣੂਆਂ ਦੇ ਸਰੀਰ ਅੰਦਰ ਦਾਖਲ ਹੋਣ ਤੇ ਲੜਾਕੂ ਸੈਲ ਪੈਦਾ ਕਰਨ ਲੱਗ ਜਾਂਦਾ ਹੈ। ਇਹ ਨਵੇਂ ਬਣੇ ਸੈਲ ਬਾਹਰੋਂ ਦਾਖਲ ਹੋਏ ਕਿਟਾਣੂਆਂ ਨੂੰ ਮਾਰ ਮੁਕਾਉਂਦੇ ਹਨ। ਜੇ ਕਰ ਇਹ ਪ੍ਰਤੀ ਕਿਰਿਆ ਬਹੁਤ ਜ਼ਿਆਦਾ ਹੋ ਜਾਵੇ ਤਾ ਅਲੱਰਜੀ ਨਾਲ ਸਰੀਰ ਤੇ ਲਾਲ ਲਾਲ ਧੱਫੜ ਉਭਰ ਆਉਂਦੇ ਹਨ। ਜਿਸ ਨਾਲ ਸਾਰੇ ਸਾਰੀਰ ਤੇ ਤੇਜ਼ ਖੁਰਕ ਹੋ ਕੇ ਸੋਜ ਹੋ ਜਾਂਦੀ ਹੈ। ਜੇ ਕਰ ਇਹ ਸੋਜ ਵਧ ਕੇ ਗਲੇ ਵਿਚ ਚਲੀ ਜਾਵੇ ਤਾਂ ਸਾਹ ਰੁਕਣ ਦਾ ਖਤਰਾ ਪੈਦਾ ਹੋ ਜਾਂਦਾ ਹੈ। ਵਧੀ ਹੋਈ ਸੋਜ ਫੇਫੜਿਆਂ ਅਤੇ ਦਿਲ ਨੂੰ ਆਪਣੀ ਲਪੇਟ ਵਿਚ ਲੈ ਕੇ ਮੌਤ ਦਾ ਕਾਰਨ ਵੀ ਬਣ ਸਕਦੀ ਹੈ। ਕਈਆਂ ਨੂੰ ਸ਼ਹਿਦ ਦੀ ਮੱਖੀ ਲੜਨ ਨਾਲ ਹੀ ਅਲੱਰਜੀ ਦੀ ਇਹ ਤੇਜ ਪ੍ਰਕਿਰਿਆ ਹੋ ਜਾਂਦੀ ਹੈ।

ਅਲੱਰਜੀ ਦੀ ਪਛਾਣ ਜਾਂ ਤਸ਼ਖੀਸ਼। ਅਲੱਰਜੀ ਦੀ ਕਿਸਮ ਦੀ ਪਹਿਚਾਣ ਕਰਨੀ ਕਠਨ ਕੰਮ ਹੈ, ਕਿਉਂਕਿ ਵਖਰੀ ਕਿਸਮ ਦੀ ਅਲੱਰਜੀ ਲਈ ਵੱਖਰੀ





ਤਰਾਂ ਦੇ ਟੈਸਟ ਹਨ। ਜੇਕਰ ਕੋਈ ਖਾਣ ਵਾਲੀ ਸ਼ੈਅ ਤੋਂ ਅਲਰਜੀ ਹੁੰਦੀ ਹੋਵੇ ਤਾਂ ਕਈ ਪਰਕਾਰ ਦਾ ਮਿਲਵਾਂ ਭੋਜਨ ਬੰਦ ਕਰਕੇ ਇੱਕ ਇੱਕ ਪਰਕਾਰ ਦਾ ਭੋਜਨ ਵਾਰੀ ਵਾਰੀ ਖੁਆਇਆ ਜਾਂਦਾ ਹੈ। ਜਿਸ ਭੋਜਨ ਦੇ ਖਾਧਿਆਂ ਅਲੱਰਜੀ ਦੀਆਂ ਨਿਸ਼ਾਨੀਆਂ ਉੱਘੜ ਪੈਣ, ਅਲੱਰਜੀ ਵਾਲੇ ਮਰੀਜ਼ ਨੂੰ ਉਹ ਭੋਜਨ ਖਾਣ ਤੋਂ ਵਰਜਿਆ ਜਾਂਦਾ ਹੈ। ਜੇਕਰ ਦੁੱਧ ਪੀਣ ਤੋਂ ਅਲਰਜੀ ਹੁੰਦੀ ਹੋਵੇ ਤਾਂ ਦੁੱਧ ਅਤੇ ਦੁੱਧ ਤੋਂ ਬਣੀਆਂ ਚੀਜ਼ਾਂ ਜਿਵੇ ਖੋਆ, ਪਨੀਰ, ਆਈਸ ਕਰੀਮ ਆਦਿ ਖਾਣੀ ਠੀਕ ਨਹੀ। ਜੇਕਰ ਮੂੰਗਫਲੀ ਤੋਂ ਅਲਰਜੀ ਹੋਵੇ ਤਾਂ ਮੂੰਗਫਲੀ ਅਤੇ ਇਸ ਦੇ ਤੇਲ ਤੋਂ ਬਣੀਆਂ ਚੀਜ਼ਾਂ ਦੇ ਖਾਣ ਨਾਲ ਅਲੱਰਜੀ ਹੋ ਜਾਂਦੀ ਹੈ।

ਫੁੱਲਾਂ ਤੋਂ, ਮਿੱਟੀ ਘੱਟੇ ਤੋਂ, ਜਾਨਵਰਾਂ ਦੇ ਵਾਲਾਂ ਆਦਿ ਤੋਂ ਹੁੰਦੀ ਅਲਰਜੀ ਦਾ ਪਤਾ ਕਰਨ ਲਈ ਚਮੜੀ ਤੇ ਸਕਰੈਚ ਟੈਸਟ ਕੀਤਾ ਜਾਂਦਾ ਹੈ। ਚਮੜੀ ਤੇ ਲੋਦਾ ਲਾਉਣ ਵਾਂਗੂ ਚਮੜੀ ਨੂੰ ਮਾਮੂਲੀ ਝਰੀਟ ਕੇ ਫੁੱਲਾਂ ਦੇ ਪਰਾਗ ਕਣ ਜਾਂ ਧੂੜ ਦੇ ਕਣ ਲਾ ਦਿੱਤੇ ਜਾਂਦੇ ਹਨ। ਦਸ ਪੰਦਰਾਂ ਮਿੰਟਾਂ ਵਿਚ ਅਲੱਰਜੀ ਵਾਲੇ ਕਣਾਂ ਵਾਲੀ ਥਾਂ ਸੁੱਜ ਕੇ ਲਾਲ ਹੋ ਜਾਂਦੀ ਹੈ। ਜਿਨ੍ਹਾਂ ਨੂੰ ਚਮੜੀ ਆਦਿ ਦੀ ਬਹੁਤ ਤੇਜ਼ ਅਲੱਰਜੀ ਹੁੰਦੀ ਹੋਵੇ ਉਹਨਾਂ ਦੇ ਲਹੂ ਦਾ ਨਮੂਨਾ ਲੈ ਕੇ ਲੈਬਾਰਟਰੀ ਵਿਚ ਟੈਸਟ ਕਰਕੇ ਅਲੱਰਜੀ ਹੋਣ ਵਾਲੀ ਚੀਜ਼ ਦਾ ਪਤਾ ਕੀਤਾ ਜਾਂਦਾ ਹੈ। ਅਲੱਰਜੀ ਕਿਸੀ ਵੀ ਉਮਰ ਵਿਚ ਸ਼ੁਰੂ ਹੋ ਸਕਦੀ ਹੈ। ਇਹ ਛੂਤ ਦਾ ਰੋਗ ਨਹੀਂ ਹੈ। ਭਾਵ ਇੱਕ ਅਲੱਰਜੀ ਵਾਲੇ ਵਿਅੱਕਤੀ ਤੋਂ ਦੂਜੇ ਵਿਅੱਕਤੀ ਨੂੰ ਅਲੱਰਜੀ ਨਹੀਂ ਹੁੰਦੀ। ਕਈ ਪਰਿਵਾਰਾਂ ਵਿਚ ਅਲੱਰਜੀ ਵਿਰਸੇ ਵਿਚ ਵੀ ਆ ਜਾਂਦੀ ਹੈ। ਜੇ ਕਰ ਮਾਪਿਆਂ ਵਿਚੋਂ ਇੱਕ ਨੂੰ ਜਾਂ ਦੋਹਾਂ ਨੂੰ ਅਲਰਜੀ ਹੋਵੇ ਤਾਂ ਉਹਨਾਂ ਦੇ ਬੱਚਿਆਂ ਨੂੰ ਅਲੱਰਜੀ ਹੋ ਜਾਣ ਦੇ 30 ਪ੍ਰਤੀਸ਼ਤ ਤੋਂ 50 ਪ੍ਰਤੀਸ਼ਤ ਤੱਕ ਚਾਂਸ ਹਨ। ਜੇ ਕਰ ਇਹ ਪਤਾ ਲੱਗ ਜਾਵੇ ਕਿ ਕਿਸ ਚੀਜ਼ ਤੋਂ ਅਲੱਰਜੀ ਹੁੰਦੀ ਹੈ ਤਾਂ ਉਸ ਤੋਂ ਬਚਾਅ ਕਰਨਾ ਇਸ ਤੋਂ ਬੱਚਣ ਦਾ ਸਭ ਤੋਂ ਸੌਖਾ ਢੰਗ ਹੈ। ਡਾਕਟਰ ਦੇ ਲਿਖੇ ਨੁਸਖੇ ਅਨੁਸਾਰ ਅਲੱਰਜੀ ਰੋਕਣ ਲਈ ਨੱਕ ਅਤੇ ਅੱਖਾਂ ਵਿਚ ਪਾਉਣ ਵਾਲੀਆਂ ਦਵਾਈਆਂ ਨਾਲ ਫਾਇਦਾ ਹੁੰਦਾ ਹੈ।

ਠੰਡ ਲੱਗੀ ਹੈ ਜਾਂ ਅਲੱਰਜੀ ਹੈ। ਮੌਸਮੀ ਅਲੱਰਜੀ ਨੂੰ ਕਈ ਵਾਰ ਭੁਲੇਖੇ ਨਾਲ ਠੰਡ ਲਗੀ ਸਮਝ ਲਿਆ ਜਾਂਦਾ ਹੈ। ਦੋਹਾਂ ਬੀਮਾਰੀਆਂ ਦੀਆਂ ਨਿਸ਼ਾਨੀਆਂ ਲਗਪਗ ਇਕੋ ਜਿਹੀਆਂ ਹੁੰਦੀਆਂ ਹਨ। ਫੁੱਲਾਂ ਦੇ ਪਰਾਗ ਜਾਂ ਠੰਡ ਦੇ ਵਾਇਰਸ ਸਰੀਰ ਅੰਦਰ ਚਲੇ ਜਾਣ ਤੇ ਸਰੀਰ ਦੇ ਸੁਰੱਖਿਆ ਸਿਸਟਿਮ ਦਾ ਪ੍ਰਤੀਕਰਮ ਤਕਰੀਬਨ ਇਕੋ ਜਿਹਾ ਹੁੰਦਾ ਹੈ। ਜ਼ੁਕਾਮ ਦਾ ਫਲੂ ਠੰਡ ਵਾਲੇ ਕਿਟਾਣੂਆਂ ਨਾਲ ਹੁੰਦਾ ਹੈ ਪਰ ਅਲੱਰਜੀ ਕਿਸੇ ਅਲਰਜਨ (ਅਲੱਰਜੀ ਕਰਨ ਵਾਲੀ ਸ਼ੈ) ਦੇ ਸਰੀਰ ਅੰਦਰ ਦਾਖਲ ਹੋਣ ਤੇ ਹੁੰਦੀ ਹੈ।ਫਲੂ 5 ਜਾਂ 7 ਦਿਨ ਵਿਚ ਠੀਕ ਹੋ ਜਾਂਦਾ ਹੈ ਜਦੋਂ ਕਿ ਅਲੱਰਜੀ ਨੂੰ ਠੀਕ ਹੋਣ ਲਈ ਹਫ਼ਤੇ ਅਤੇ ਮਹੀਨੇ ਵੀ ਲਗ ਜਾਂਦੇ ਹਨ। ਠੰਡ ਲਗੀ ਹੋਵੇ ਤਾਂ ਸੁੱਕੀ ਖੰਘ ਆਉਂਦੀ ਹੈ, ਨੱਕ ਘੁਟਿਆ, ਸਿਰ ਦਰਦ, ਗਲ ਵਿਚ ਖਾਰਸ਼ ਅਤੇ ਬੁਖਾਰ ਵੀ ਹੋ ਜਾਂਦਾ ਹੈ। ਅਲੱਰਜੀ ਨਾਲ ਅੱਖਾਂ ਵਿਚ ਖਾਜ ਹੁੰਦੀ ਹੈ। ਅੱਖਾਂ ਅਤੇ ਨੱਕ ਵਿਚੋਂ ਪਾਣੀ ਆਉਂਦਾ ਹੈ। ਛਿੱਕਾਂ ਆਉਂਦੀਆਂ ਹਨ। ਨੱਕ ਅਤੇ ਮੱਥਾ ਘੁਟਿਆ ਘੁਟਿਆ ਮਹਿਸੂਸ ਹੁੰਦਾ ਹੈ।

ਅਲੱਰਜੀ ਰੋਕਣ ਲਈ ਡਾਕਟਰ ਜਾਂ ਫਾਰਮਸਿਸਟ ਤੋਂ ਪੁੱਛੇ ਬਗੈਰ ਕਦੇ ਵੀ ਦਵਾਈ ਨਹੀਂ ਖਾਣੀ ਚਾਹੀਦੀ। ਇਸ ਬੀਮਾਰੀ ਦੀਆਂ ਦਵਾਈਆਂ ਤੇਜ਼ ਹੋਣ ਕਰਕੇ ਮਾੜਾ ਪ੍ਰਭਾਵ ਪਾਉਂਦੀਆਂ ਹਨ। ਕਈ ਵਾਰੀ ਪਹਿਲੀਆਂ ਖਾਧੀਆਂ ਜਾਂ ਰਹੀਆਂ ਦਵਾਈਆਂ ਨਾਲ ਮਿਲ ਕੇ ਅਲੱਰਜੀ ਰੋਕਣ ਵਾਲੀਆਂ ਦਵਾਈਆਂ ਉਲਟ ਅਸਰ ਕਰਨ ਲਗ ਜਾਂਦੀਆਂ ਹਨ। ਗਰਭਵਤੀ ਇਸਤਰੀਆਂ ਨੂੰ ਅਤੇ ਬੱਚਿਆਂ ਨੂੰ ਦੁਧ ਚੁੰਘਾਉਣ ਵਾਲੀਆਂ ਮਾਤਾਵਾਂ ਨੂੰ ਅਤੇ ਬੱਚਿਆਂ ਨੂੰ ਵੀ ਅਲੱਰਜੀ ਰੋਕਣ ਵਾਲੀ ਕੋਈ ਵੀ ਦਵਾਈ ਡਾਕਟਰ ਦੇ ਪੁੱਛੇ ਬਗੈਰ ਕਦੇ ਨਹੀਂ ਵਰਤਣੀ ਚਾਹੀਦੀ।

ਜੇ ਕਰ ਧੂੜ ਜਾਂ ਮਿੱਟੀ ਦੇ ਬਾਰੀਕ ਕਣਾਂ ਤੋਂ ਅਲੱਰਜੀ ਹੋਵੇ ਤਾਂ :-

ਬਹੁਤ ਬਾਰੀਕ ਵਾਲਾਂ ਦੇ ਟੁਕੜੇ, ਕਪੜਿਆਂ ਦੇ ਧਾਗੇ, ਬੂਟਿਆਂ ਜਾਨਵਰਾਂ ਅਤੇ ਮਨੁੱਖੀ ਚਮੜੀ ਦੇ ਬਹੁਤ ਬਾਰੀਕ ਮੁਰਦਾ ਸੈਲ ਜਾਂ ਕਣ ਜੋ ਕੇਵਲ ਖੁਰਦਬੀਨ ਨਾਲ ਹੀ ਦੇਖੇ ਜਾ ਸਕਦੇ ਹਨ, ਅਲੱਰਜੀ ਪੈਦਾ ਕਰਨ ਦੇ ਕਾਰਨ ਬਣਦੇ ਹਨ। ਇਸ ਧੂੜ ਵਿਚ ਬਹੁਤ ਬਾਰੀਕ ਧੂੜ ਦੇ ਜਿਉਂਦੇ ਕੀਟ ਜਾਂ ਮਾਈਟ ਪਲਦੇ ਹਨ। ਇਕ ਦਸ ਸੈਂਟ ਵਾਲੇ ਸਿੱਕੇ ਤੇ 7000 ਮਾਈਟ ਟਿਕ ਸਕਦੇ ਹਨ। ਕਮਰੇ ਦੀ ਖੁਸ਼ਕ ਹੀਟ ਨਾਲ ਇਹ ਉੱਡਦੇ ਹਨ ਅਤੇ ਬਿਸਤਰਿਆਂ ਤੇ ਸੁੱਤਿਆਂ ਇਹ ਸਾਡੇ ਅੰਦਰ ਲੰਘ ਜਾਂਦੇ ਹਨ। ਜਿਸ ਨਾਲ ਸਾਨੂੰ ਅਲੱਰਜੀ ਹੋ ਜਾਂਦੀ ਹੈ। ਇਹਨਾਂ ਤੋਂ ਬਚਣ ਲਈ ਹੇਠ ਲਿਖੇ ਉਪਾਅ ਕਰਨੇ ਜ਼ਰੂਰੀ ਹਨ :-

1. ਘਰ ਦੇ ਕਮਰਿਆਂ ਦੇ ਫਰਸ਼ਾਂ, ਕੰਧਾਂ, ਛੱਤ ਦਾ ਹੇਠਲਾ ਭਾਗ ਅਤੇ ਫਰਨੀਚਰ ਆਦਿ ਸਾਬਣ ਪਾਣੀ ਜਾਂ ਗਿਲੇ ਕਪੜੇ ਨਾਲ ਬਾਕਾਇਦਾ ਸਾਫ ਕਰਦੇ ਰਹਿਣਾ ਚਾਹੀਦਾ ਹੈ।

2. ਘਰ ਵਿਚਲੀ ਗਰਮੀ ਦੇਣ ਵਾਲੀ ਭੱਠੀ ਦੇ ਫਿਲਟਰ ਨੂੰ ਛੇਤੀ ਬਦਲਣਾ ਚਾਹੀਦਾ ਹੈ।

3. ਜੇ ਕਰ ਗਰਦ ਜਾਂ ਧੂੜ ਤੋਂ ਅਲੱਰਜੀ ਹੋ ਜਾਵੇ ਤਾਂ ਨੱਕ ਅਤੇ ਮੂੰਹ ਤੇ ਨਕਾਬ ਲਾਉਣਾ ਠੀਕ

ਰਹਿੰਦਾ ਹੈ।

4. ਦੂਜੇ ਤੀਜੇ ਦਿਨ ਵੈਕਮ ਕਰਕੇ ਧੂੜ ਸਮੇਟਣੀ ਚਾਹੀਦੀ ਹੈ।

5. ਧੂੜ ਭਰੇ ਪੁਰਾਣੇ ਫਰਨੀਚਰ, ਕਿਤਾਬਾਂ ਜਾਂ ਪੁਰਾਣੇ ਕਪੜਿਆਂ ਨੂੰ ਨਾ ਛੇੜਿਆ ਜਾਵੇ।

6. ਫਰਸ਼ੀ ਗਲੀਚਿਆਂ ਵਿਚ ਧੂੜ ਵਰਗੇ ਬਹੁਤ ਛੋਟੇ ਜੀਵਤ ਕੀਟ ਹੁੰਦੇ ਹਨ। ਜੋ ਸਾਹ ਲੈਣ ਨਾਲ ਆਪਣੇ ਅੰਦਰ ਲੰਘ ਜਾਣ ਤੇ ਅਲੱਰਜੀ ਕਰਦੇ ਹਨ। ਅਜਿਹੀ ਸਥਿਤੀ ਵਿਚ ਘਰ ਦਾ ਫਰਸ਼ ਸੀਮੈਂਟ, ਚਿਪਸ ਜਾਂ ਲਕੜੀ ਦਾ ਹੋਵੇ ਤਾਂ ਠੀਕ ਹੈ।

7. ਸਿਆਲ ਵਿਚ ਖੁਸ਼ਕ ਹੀਟ ਦੀ ਥਾਂ ਜੇ ਕਰ ਪਾਣੀ ਵਾਲੀ ਹੀਟ ਦੀ ਵਰਤੋਂ ਕੀਤੀ ਜਾਵੇ ਤਾਂ ਧੂੜ ਘਟ ਉਡਦੀ ਹੈ।

*ਜੇ ਕਰ ਅਲੱਰਜੀ, ਸਲ੍ਹਾਬ ਜਾਂ ਉੱਲੀ ਤੋਂ ਹੁੰਦੀ ਹੋਵੇ ਤਾਂ :-*

ਸਿਹਤ ਵਿਗਿਆਨੀਆਂ ਨੇ ਖੋਜਾਂ ਕਰਕੇ ਪਤਾ ਕੀਤਾ ਹੈ ਕਿ ਉੱਲੀ, ਸਲ੍ਹਾਬ ਵਿਚ ਉਗੇ ਬਹੁਤ ਮਹੀਨ (ਕੇਵਲ ਖੁਰਦ-ਬੀਨ ਨਾਲ ਵੇਖੇ ਜਾਣ ਵਾਲੇ) ਬੀਜਾਣੂ ਬੂਟੇ ਹੁੰਦੇ ਹਨ। ਇਹਨਾਂ ਉਤੇ ਪਲਦੇ ਜੀਵਾਣੂ ਵੀ ਫੁੱਲਾਂ ਦੇ ਪਰਾਗ ਕਣਾਂ ਵਾਂਗੂ ਹਵਾ ਵਿਚ ਉਡਦੇ ਹਨ, ਜੋ ਸਾਹ ਰਾਹੀ ਸਾਡੇ ਅੰਦਰ ਲੰਘ ਕੇ ਅਲੱਰਜੀ ਕਰਦੇ ਹਨ। ਇਹ ਬਹੁਤੇ ਸਲ੍ਹਾਬ ਵਾਲੇ ਡੂੰਘੇ ਕਮਰਿਆਂ ਵਿਚ ਕੂੜੇ ਦੇ ਢੋਲ, ਫਰਿਜਾਂ, ਗਲੀਚਿਆਂ ਦੇ ਹੇਠਾਂ, ਖੱਲਾਂ ਖੂੰਜਿਆਂ ਵਿਚ ਪਾਈਆਂ ਪੁਰਾਣੀਆਂ ਟੁੱਟੀਆਂ ਭੱਜੀਆਂ ਚੀਜ਼ਾਂ ਉਤੇ ਹੁੰਦੇ ਹਨ। ਇਹ ਬਸੰਤ ਤੋਂ ਪਤਝੜ ਤੱਕ ਬਹੁਤੀ ਮਾਤਰਾ ਵਿਚ ਹੋਂਦ ਵਿਚ ਆਉਂਦੇ ਹਨ। ਇਹਨਾਂ ਤੋਂ ਬਚਾਅ ਲਈ ਇਹ ਉਪਾਅ ਕੀਤੇ ਜਾਣੇ ਚਾਹੀਦੇ ਹਨ :-

1. ਜਿਨ੍ਹਾਂ ਕਮਰਿਆਂ ਵਿਚ ਬਹੁਤੀ ਸਿੱਲ੍ਹ ਹੋਵੇ ਉਥੇ ਨਾ ਰਿਹਾ ਜਾਵੇ।

2. ਘਰ ਵਿਚ ਸਲ੍ਹਾਬ ਦੀ ਪੱਧਰ 50 ਪ੍ਰਤੀਸ਼ਤ ਤੋਂ ਥੱਲੇ ਰੱਖਣ ਲਈ ਡੀ-ਹੁਮਡੀਫਾਇਰ ਮਸ਼ੀਨ ਦੀ ਵਰਤੋਂ ਕੀਤੀ ਜਾਵੇ।

3. ਉਲੀ ਵਾਲੇ ਕੂੜੇ ਦੇ ਢੋਲਾਂ, ਖਿੜਕੀਆਂ ਦੇ ਫਰੇਮਾਂ, ਕੰਧ ਵਾਲਾ ਪੇਪਰ, ਵਾਸ਼ਰੂਮ ਦੇ ਟੱਬ ਅਤੇ ਗਿਲੇ ਤੌਲੀਆਂ ਤੋਂ ਜਿੰਨਾਂ ਹੋ ਸਕੇ ਗੁਰੇਜ਼ ਕੀਤਾ ਜਾਵੇ।

4. ਕੱਪੜਿਆਂ ਵਾਲੀਆਂ ਅਲਮਾਰੀਆਂ ਨੂੰ ਅੰਦਰੋਂ ਖੁਸ਼ਕ ਰੱਖਿਆ ਜਾਵੇ ਤਾਂ ਕਿ ਕੱਪੜੇ ਉੱਲੀ ਰਹਿਤ ਰਹਿ ਸਕਣ।

5. ਘਰ ਵਿਚ ਪੁਰਾਣੀਆਂ ਅਤੇ ਟੁੱਟੀਆਂ ਚੀਜ਼ਾਂ ਨਾ ਰਖੀਆਂ ਜਾਣ।

6. ਬੂਟਿਆਂ ਵਾਲੇ ਗਮਲੇ ਘਰੋਂ ਬਾਹਰ ਰੱਖਣੇ ਠੀਕ ਹਨ। ਕਮਰਿਆਂ ਅੰਦਰ ਰੱਖੇ ਬੂਟਿਆਂ ਤੇ ਜੰਮੀ ਹੋਈ ਉੱਲੀ ਦਿਸਦੀ ਨਹੀਂ। ਇਸ ਉੱਲੀ ਤੋਂ ਕਈਆਂ ਨੂੰ ਅਲੱਰਜੀ ਹੋ ਜਾਂਦੀ ਹੈ।

ਜੇ ਕਰ ਅਲੱਰਜੀ ਫੁੱਲਾਂ ਦੇ ਪਰਾਗ ਕਣਾਂ ਤੋਂ ਹੁੰਦੀ ਹੋਵੇ ਤਾਂ :-

ਬਨਾਸਪਤੀ ਦੇ ਵਾਧੇ ਲਈ ਫੁੱਲਾਂ ਤੋਂ ਫਲ ਅਤੇ ਫਲ ਤੋਂ ਬੀਜ ਬਣਨ ਲਈ ਫੁੱਲਾਂ ਉਤੇ ਜੋ ਪਰਾਗ ਕਣ ਹੁੰਦੇ ਹਨ ਉਹ ਹਵਾ ਰਾਹੀਂ, ਛੋਟੇ ਪੰਛੀਆਂ ਦੇ ਪਰਾਂ ਅਤੇ ਪੈਰਾਂ ਰਾਹੀਂ, ਤਿੱਤਲੀਆਂ ਅਤੇ ਭੌਰਿਆਂ ਰਾਹੀਂ ਇਕ ਥਾਂ ਤੋਂ ਉਡ ਕੇ ਦੂਜੀਆਂ ਥਾਵਾਂ ਦੇ ਫੁੱਲਾਂ ਤੇ ਜਾ ਟਿਕਦੇ ਹਨ। ਜਿਸ ਤੋਂ ਅੱਗੇ ਫੁੱਲਾਂ ਤੋਂ ਬੀਜ ਬਣ ਕੇ ਬਨਾਸਪਤੀ ਵਿਚ ਵਾਧਾ ਹੁੰਦਾ ਹੈ। ਇਹਨਾਂ ਪਰਾਗ ਕਣਾਂ ਦੇ ਸਾਹ ਰਾਹੀਂ ਸਰੀਰ ਅੰਦਰ ਲੰਘ ਜਾਣ ਨਾਲ ਕਈਆਂ ਨੂੰ ਅਲੱਰਜੀ ਹੋ ਜਾਂਦੀ ਹੈ। ਇਸ ਨੂੰ ਮੌਸਮੀ ਅਲੱਰਜੀ ਕਹਿੰਦੇ ਹਨ। ਇਹ ਬਹੁਤੀ ਬਹਾਰ ਦੀ ਰੁੱਤ ਤੋਂ ਅਰੰਭ ਹੋ ਕੇ ਪਤਝੜ ਤੱਕ ਰਹਿੰਦੀ ਹੈ। ਇਸ ਪਰਕਾਰ ਦੀ ਅਲਰਜੀ ਤੋਂ ਬੱਚਣ ਲਈ ਹੇਠ ਲਿਖੇ ਢੰਗ ਵਰਤੇ ਜਾ ਸਕਦੇ ਹਨ :-

1. ਬਿਰਛਾਂ ਦੇ ਪੱਤੇ ਨਿਕਲਣ ਅਤੇ ਫੁੱਲਾਂ ਦੇ ਖਿੜਨ ਵਾਲੀ ਰੁਤ ਵਿਚ ਘਰ ਦੇ ਦਰਵਾਜ਼ੇ ਖਿੜਕੀਆਂ ਬੰਦ ਰੱਖੇ ਜਾਣ।

2. ਇਸ ਰੁੱਤ ਦੇ ਆਰੰਭ ਹੋਣ ਤੋਂ ਸਮਾਪਤੀ ਤੱਕ ਅਲੱਰਜੀ ਤੋਂ ਬਚਣ ਦੀ ਦਵਾਈ ਖਾਂਦੇ ਰਹਿਣਾ ਚਾਹੀਦਾ ਹੈ।

3. ਗਰਮੀ ਦੂਰ ਕਰਨ ਲਈ ਘਰ ਵਿਚ ਏਅਰ-ਕੰਡੀਸ਼ਨ ਦੀ ਵਰਤੋਂ ਕੀਤੀ ਜਾਵੇ।

4. ਸਵੇਰ ਸਮੇਂ ਫੁੱਲਾਂ ਦੇ ਕਣ ਬਹੁਤੀ ਮਾਤਰਾ ਵਿਚ ਉਡਦੇ ਹਨ। ਇਸ ਸਮੇਂ ਬਾਹਰ ਤੋਂ ਪਰਹੇਜ਼ ਕੀਤਾ ਜਾਵੇ।

5. ਸੁੱਕਿਆ ਘਾਹ ਇਕੱਠਾ ਕਰਨ, ਘਾਹ ਕੱਟਣ ਅਤੇ ਸੁੱਕੇ ਪੱਤੇ ਇਕਠੇ ਕਰਨ ਵਰਗੇ ਕੰਮ ਨਾ ਕੀਤੇ ਜਾਣ।

6. ਬਸੰਤ ਜਾਂ ਬਹਾਰ ਦੀ ਰੁੱਤ ਵਿਚ ਫਾਰਮਾਂ ਫੁੱਲੀ ਹੋਈ ਸਰੋਂ ਦੇ ਖੇਤਾਂ ਆਦਿ ਤੋਂ ਦੂਰ ਰਿਹਾ ਜਾਵੇ।

7. ਜੇਕਰ ਇਹਨਾਂ ਥਾਵਾਂ ਤੇ ਜਾਣਾ ਪੈ ਜਾਵੇ ਤਾਂ ਕਾਰਾਂ ਦੇ ਸ਼ੀਸ਼ੇ ਬੰਦ ਕਰ ਲਏ ਜਾਣ।

8. ਦਿਨ ਵੇਲੇ ਕੰਮ ਕਰਨ ਵਾਲੀ ਥਾਂ ਖੁੱਲ੍ਹੀ, ਅਤੇ ਗਰਦ ਗੁਬਾਰ ਵਾਲੀ ਨਾ ਹੋਵੇ।

9. ਘਰ ਨੂੰ ਧੋਣ ਜਾਂ ਵੈਕੂਮ ਕਰਨ ਸਮੇਂ ਨੱਕ ਅਤੇ ਮੂੰਹ ਨੂੰ ਢਕਣ ਲਈ ਮਾਸਕ (ਨਿਕਾਬ) ਦੀ ਵਰਤੋਂ ਕੀਤੀ ਜਾਵੇ।

*ਜੇ ਕਰ ਅਲੱਰਜੀ ਪਾਲਤੂ ਜਾਨਵਰਾਂ ਜਾਂ ਪਸ਼ੂਆਂ ਦੀ ਜੱਤ ਤੋਂ ਹੁੰਦੀ ਹੋਵੇ ਤਾਂ :-*

1. ਉਹਨਾਂ ਪਾਲਤੂ ਜਾਨਵਰਾਂ ਜਾਂ ਪਸ਼ੂਆਂ ਨੂੰ ਘਰੋਂ ਬਾਹਰ ਉਹਨਾਂ ਦਾ ਵੱਖਰਾ ਘਰ ਬਣਾ ਕੇ ਉਹਨਾਂ ਵਿਚ ਰੱਖਿਆ ਜਾਵੇ

2. ਗਰਮੀ ਦੀ ਰੁੱਤੇ ਜਾਨਵਰਾਂ ਨੂੰ ਬਾਕਾਇਦਾ





ਨੁਹਾਇਆ ਜਾਵੇ।

3. ਉਹਨਾਂ ਦੇ ਵਾਲਾਂ ਨੂੰ ਕਿਰਮ ਰਹਿਤ ਰੱਖਿਆ ਜਾਵੇ।

4. ਜਾਨਵਰ ਦੇ ਵਾਲਾਂ ਨੂੰ ਸੁਕਾ ਕੇ ਘਰੋਂ ਬਾਹਰ ਵਾਹਿਆ ਜਾਵੇ।

5. ਅਲੱਰਜੀ ਹੋਣ ਵਾਲੇ ਜਾਨਵਰ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਅਲੱਰਜੀ ਰੋਕਣ ਵਾਲੀ ਦਵਾਈ ਲਈ ਜਾਵੇ।

*ਜੇ ਕਰ ਅਲੱਰਜੀ ਕਿਸੇ ਦਵਾਈ ਤੋਂ ਹੁੰਦੀ ਹੋਵੇ :-*

ਡਾਕਟਰਾਂ ਦਾ ਕਹਿਣਾ ਹੈ ਕਿ ਬਹੁਤੇ ਲੋਕਾਂ ਨੂੰ ਪੈਨਸਲੀਨ ਤੋਂ ਅਲਰਜੀ ਹੋਣ ਲਗ ਜਾਂਦੀ ਹੈ। ਉਹ ਕਹਿੰਦੇ ਹਨ ਕਿ ਇਹ ਆਪਣੇ ਆਪ ਵੀ ਹਟ ਜਾਂਦੀ ਹੈ। ਕਈ ਵਾਰੀ ਪੈਨਸਲੀਨ, ਟੈਟਰਾਸਾਈਕਲੀਨ ਜਾਂ ਇਸ ਵਰਗ ਦੀਆਂ ਹੋਰ ਦਵਾਈਆਂ ਖਾਣ ਤੇ ਪਾਣੀ ਘਟ ਪੀਤਾ ਜਾਂਦਾ ਹੈ। ਇਸ ਤਰਾਂ ਮਿਹਦੇ ਵਿਚ ਗੜਬੜ ਹੋ ਜਾਂਦੀ ਹੈ। ਇਹ ਅਲਰਜੀ ਨਹੀ ਹੈ। ਨਵੀ ਦਵਾਈ ਸ਼ੁਰੂ ਕਰਨ ਲਗਿਆਂ ਡਾਕਟਰ ਜਾਂ ਫਾਰਮਸਿਸਟ ਨੂੰ ਉਸ ਦਵਾਈ ਬਾਰੇ ਜ਼ਰੂਰ ਦਸੋ ਜਿਸ ਤੋਂ ਤੁਹਾਨੂੰ ਅਲਰਜੀ ਹੈ।

ਸ਼ਹਿਦ ਦੀ ਜਾਂ ਡੂਮਣਾ ਮੱਖੀ, ਭਰਿੰਡ ਆਦਿ ਦੇ ਲੜ ਜਾਣ ਤੇ ਕਈ ਵਿਅੱਕਤੀਆਂ ਨੂੰ ਇਹਨਾਂ ਦੇ ਜ਼ਹਿਰ ਤੋਂ ਅਲੱਰਜੀ ਹੋਣ ਲੱਗ ਜਾਂਦੀ ਹੈ। ਡਾਕਟਰ ਟੀਕੇ ਲਾ ਕੇ ਅਜਿਹੀ ਅਲਰਜੀ ਦਾ ਉਪਾਅ ਕਰ ਦਿੰਦੇ ਹਨ। ਕਈ ਵਿਅੱਕਤੀਆਂ ਦੀ ਚਮੜੀ ਕਿਸੇ ਜ਼ਹਿਰੀਲੇ ਬੂਟੇ ਨਾਲ ਛੂਹ ਜਾਣ ਤੇ ਵੀ ਸਰੀਰ ਤੇ ਲਾਲ ਲਾਲ ਧੱਫੜ ਹੋ ਜਾਂਦੇ ਹਨ ਅਤੇ ਖਾਰਸ਼ ਹੋਣੀ ਸ਼ੁਰੂ ਹੋ ਜਾਂਦੀ ਹੈ ਜਿਵੇਂ ਗੁਆਰੇ ਜਾਂ ਛੋਲਿਆ ਦੀ ਕੰਡ। ਕਈਆਂ ਨੂੰ ਕਿਸੇ ਸਾਬਣ, ਖੁਸ਼ਬੂਦਾਰ ਤੇਲ, ਵਾਲ ਰੰਗਣ ਵਾਲੇ ਰਸਾਇਣ ਅਤੇ ਕਿਸੇ ਧਾਤ ਤੋਂ ਵੀ ਅਲਰਜੀ ਹੋ ਜਾਂਦੀ ਹੈ। ਲੱਸੀ, ਦਹੀ ਅਤੇ ਸ਼ਕੰਜਵੀ ਅਦਿ ਖਟਾਈ ਵਾਲੇ ਭੋਜਨ ਸਿਲਵਰ ਜਾਂ ਕਾਂਸੀ ਦੇ ਭਾਂਡਿਆਂ ਵਿਚ ਬਹੁਤੀ ਦੇਰ ਪਏ ਰਹਿਣ ਨਾਲ ਇਹ ਜ਼ਹਿਰ ਬਣ ਜਾਂਦੇ ਹਨ। ਅਜਿਹੇ ਵਿਅੱਕਤੀਆਂ ਨੂੰ ਚਾਹੀਦਾ ਹੈ ਕਿ ਉਹ ਆਪਣਾ ਜੀਵਨ ਢੰਗ ਬਦਲ ਕੇ ਅਲੱਰਜੀ ਕਰਨ ਵਾਲੀਆਂ ਚੀਜ਼ਾਂ ਦੀ ਵਰਤੋਂ ਤੋਂ ਪਰਹੇਜ ਕਰਨ, ਤਾਕਿ ਬਾਰ ਬਾਰ ਅਲੱਰਜੀ ਹੋ ਕੇ ਤਕਲੀਫ ਨਾ ਵਧੇ।

*ਅਲੱਰਜੀ ਦੀ ਰੋਕ ਲਈ ਟੀਕੇ :*

ਜੇਕਰ ਅਲੱਰਜੀ ਰੋਕਣ ਲਈ ਉਪਰ ਲਿਖੇ ਪਰਹੇਜ਼ ਅਤੇ ਇਸ ਮਰਜ਼ ਲਈ ਗੋਲੀਆਂ ਅਤੇ ਪੀਣ ਵਾਲੀਆਂ ਦਵਾਈਆਂ ਤੋਂ ਆਰਾਮ ਨਾ ਆਵੇ ਤਾਂ ਅਲੱਰਜੀ ਸਪੈਸ਼ਲਿਸਟ-ਡਾਕਟਰ ਅਲੱਰਜੀ ਦੇ ਕਾਰਨ ਦਾ ਪਤਾ ਕਰਕੇ ਉਸ ਅਲੱਰਜੀ ਨੂੰ ਰੋਕਣ ਲਈ ਟੀਕੇ ਲਾਉਂਦਾ ਹੈ। ਇਸ ਨੂੰ ਡਾਕਟਰ ਟੀਕਿਆਂ ਰਾਹੀਂ ਇਲਾਜ ਕਹਿੰਦੇ ਹਨ। ਇਸ ਨਾਲ ਅਲੱਰਜੀ ਦੇ ਬੀਮਾਰ ਨੂੰ ਜਾਂ ਤਾਂ ਅਲੱਰਜੀ ਹੋਣੋ ਹਟ ਜਾਂਦੀ ਹੈ ਜਾਂ ਜੇਕਰ ਟੀਕੇ ਲੱਗਿਆਂ ਤੋਂ ਅਲੱਰਜੀ ਹੋ ਜਾਵੇ ਤਾਂ ਪਹਿਲਾਂ ਜਿਨੀ ਤੇਜ਼ ਨਹੀਂ ਹੁੰਦੀ। ਇਹ ਟੀਕੇ ਪਰਿਵਾਰ ਦੇ ਡਾਕਟਰ ਜਾਂ ਅਲੱਰਜੀ ਸਪੈਸ਼ਲਿਸਟ ਤੋਂ ਹੀ ਲਗਵਾਉਣੇ ਚਾਹੀਦੇ ਹਨ। ਕਿਉਂਕਿ ਇਹਨਾਂ ਟੀਕਿਆਂ ਤੋਂ ਪ੍ਰਤੀ ਕਰਮ ਹੋ ਜਾਣ ਦਾ ਡਰ ਰਹਿੰਦਾ ਹੈ। ਇਸੇ ਲਈ ਅਜਿਹਾ ਟੀਕਾ ਲਗਾਣ ਤੇ ਡਾਕਟਰ ਮਰੀਜ਼ ਨੂੰ 15 ਜਾਂ 20 ਮਿੰਟ ਆਪਣੇ ਕੋਲ ਬਿਠਾ ਕੇ ਰੱਖਦਾ ਹੈ ਜੇਕਰ ਲੱਗੇ ਟੀਕੇ ਦਾ ਪ੍ਰਤੀ ਕਰਮ ਹੋ ਜਾਵੇ ਤਾਂ ਡਾਕਟਰ ਉਸ ਦੀ ਰੋਕ ਕਰਨ ਲਈ ਝਬਦੇ ਹੀ ਹੋਰ ਟੀਕੇ ਆਦਿ ਨਾਲ ਉਸ ਦਾ ਇਲਾਜ ਕਰ ਦਿੰਦਾ ਹੈ। ਇਹ ਟੀਕੇ ਹਫ਼ਤੇ ਵਿਚ ਇਕ ਜਾਂ ਦੋ ਵਾਰ, ਦੋ ਜਾਂ ਤਿੰਨ ਸਾਲ ਤੱਕ ਲਗਦੇ ਰਹਿੰਦੇ ਹਨ।

*(ਬਾਕੀ ਪੰਨਾ 23 ਤੇ)*

(ਪੰਨਾ 27 ਦੀ ਬਾਕੀ)

*ਧਰਮ ਅਤੇ ਔਰਤ*

ਨਾਲੋਂ ਵਖਰੇਵਾਂ ਕਰਨ ਦੇ ਬਾਵਜੂਦ ਬੁਨਿਆਦੀ ਤੋਰ 'ਤੇ ਔਰਤ ਦੀ ਮਰਦ ਪ੍ਰਤੀ ਅਧੀਨਗੀ ਨੂੰ ਨਾ ਸਿਰਫ ਸਵੀਕਾਰਦੇ ਹਨ, ਸਗੋਂ ਪਤਨੀ ਦੇ ਪਤੀ ਨਾਲ ਰਿਸ਼ਤੇ ਦੀ ਤੁਲਨਾ ਭਗਤ ਅਤੇ ਰੱਬ ਦੇ ਰਿਸ਼ਤੇ ਨਾਲ ਕਰਦੇ ਹਨ। ਸਿੱਖ ਧਰਮ ਗ੍ਰੰਥ ਕਿਸੇ ਤਰ੍ਹਾਂ ਵੀ ਔਰਤ ਨੂੰ ਮਰਦ ਨਾਲ ਬਰਾਬਰਤਾ ਦਾ ਰੁਤਬਾ ਨਹੀ ਦਿੰਦੇ ਸਗੋਂ ਔਰਤ ਦੇ ਮਰਦ ਨਾਲ ਅਧੀਨਗੀ ਵਾਲੇ ਰਿਸ਼ਤੇ ਦੇ ਘੇਰੇ 'ਚ ਔਰਤ ਪ੍ਰਤੀ ਕੁਝ ਉਦਾਰ ਰੱਵਈਏ ਦੀ ਗੱਲ ਹੀ ਕਰਦੇ ਹਨ। ਜਿਵੇਂ "ਰਾਜਾ ਨੂੰ ਪਰਜਾ ਪ੍ਰਤੀ ਦਿਆਲੂ ਹੋਣਾ ਚਾਹੀਦਾ ਹੈ" ਕਹਿਕੇ ਕੋਈ ਵਿਅਕਤੀ ਜਮਹੂਰੀਅਤ ਦਾ ਝੰਡਾਬਰ-ਦਾਰ ਨਹੀਂ ਬਣ ਜਾਂਦਾ ਇਵੇ ਹੀ ਔਰਤਾਂ 'ਤੇ ਜੁਲਮ ਨਾ ਢਾਹੁਣ ਦੀ ਗੱਲ ਕਰਕੇ ਕੋਈ ਮਰਦ ਗੁਲਾਮੀ ਦਾ ਵਿਰੋਧੀ ਅਤੇ ਔਰਤ ਦੀ ਬਰਾਬਰਤਾ ਦਾ ਝੰਡਾ ਬਰਦਾਰ ਨਹੀਂ ਬਣ ਜਾਂਦਾ। ਵਿਆਹਾਂ ਵੇਲੇ ਅਕਸਰ ਪੜ੍ਹਿਆ ਜਾਣ ਵਾਲਾ ਸ਼ਬਦ "ਮੇਰੀ ਬਾਂਹ ਨਾਂ ਛੋੜੀਏ ਜੀ।, ਪੱਲੇ ਤੈਂਡੇ ਲਾਗੀ" ਸਿੱਖ ਧਰਮ ਅੰਦਰ ਔਰਤ ਦੇ ਅਧੀਨਗੀ ਵਾਲੇ ਦਰਜੇ ਦੀ ਹੀ ਹਕੀਕਤ ਦੱਸਦਾ ਹੈ।

(ਜੰਗੀਰ ਤੋਂ ਤਕਦੀਰ ਵੱਲ 'ਚੋਂ ਧੰਨਵਾਦ ਸਹਿਤ)



ਮਾਰਚ-ਅਪ੍ਰੈਲ 2001

*ਤਾਰਾ ਵਿਗਿਆਨ*

# ਜਦੋਂ ਤਾਰਾ ਮਰ ਜਾਂਦਾ ਹੈ।

*ਨਵਇੰਦਰ ਸਿੰਘ*

ਕਿਸੇ ਬੱਦਲ ਰਹਿਤ ਕਾਲੀ ਰਾਤ ਦੀ ਮੋਤੀਆਂ ਵਾਂਗ ਚਮਕਦੇ ਤਾਰਿਆਂ ਦੀ ਸੁੰਦਰਤਾ ਹਰ ਇੱਕ ਨੂੰ ਭਾਉਂਦੀ ਹੈ। ਮੁੱਢ ਕਾਦੀਮ ਤੋਂ ਹੀ ਵਿਅਕਤੀ ਇਨ੍ਹਾਂ ਤਾਰਿਆਂ ਦੀ ਸਥਿਤੀ ਨੂੰ ਦੇਖਦਾ, ਪਰਖਦਾ ਅਤੇ ਰੋਜ਼ਾਨਾ ਜੀਵਨ ਵਿੱਚ ਆਉਣ ਵਾਲੀਆਂ ਚੀਜਾਂ ਨਾਲ ਮਿਲਾਉਂਦਾ ਆਇਆ ਹੈ, ਜਿਸ ਤੋਂ ਵੱਖ ਵੱਖ ਰਾਸ਼ੀਆਂ ਬਣਾਈਆਂ ਗਈਆਂ। ਮਨੁੱਖ ਤਾਰਿਆਂ ਦੀ ਸਥਿਤੀ ਤੋਂ ਦਿਸ਼ਾਵਾਂ ਦਾ ਅੰਦਾਜ਼ਾ ਵੀ ਲਗਾਉਂਦਾ ਆਇਆ ਹੈ। ਜਿਸ ਵੱਲ ਵੇਖ ਕੇ ਸਮੁੰਦਰੀ ਯਾਤਰਾਵਾਂ ਕੀਤੀਆ ਜਾਂਦੀਆਂ ਸਨ।

ਤਾਰੇ ਕੀ ਹਨ ? ਕਿਸ ਤਰ੍ਹਾਂ ਬਣਦੇ ਹਨ ? ਇਨ੍ਹਾਂ ਦੀ ਮੌਤ ਹੁੰਦੀ ਹੈ ਜਾਂ ਨਹੀਂ? ਤੇ ਕਿਵੇਂ ਹੁੰਦੀ ਹੈ? ਮੌਤ ਤੋਂ ਬਾਅਦ ਕੀ ਹੁੰਦਾ ? ਉਪਰਲੇ ਪ੍ਰਸ਼ਨ ਇੱਕ ਜਗਿਆਸੂ ਮਨੁੱਖ ਦੇ ਮਨ ਵਿੱਚ ਆਉਂਦੇ ਹੀ ਹਨ। ਹਥਲੇ ਲੇਖ ਵਿੱਚ ਇਨ੍ਹਾਂ ਦੇ ਉੱਤਰ ਦੇਣ ਦਾ ਯਤਨ ਹੈ। ਤਾਰਿਆਂ ਦੀ ਮੌਤ ਕੁੱਝ ਨਵੇ- ਤਾਰਿਆਂ ਨੂੰ ਜਨਮ ਦਿੰਦੀ ਹੈ। ਜਿਵੇਂ ਚਿੱਟੇ ਬੌਣੇ ਤਾਰੇ ਨਿਊਟ੍ਰੋਨ ਤਾਰ ਤੇ ਕਾਲੇ ਛੇਕ (Black Hole) ਆਦਿ।

ਸਭ ਤੋਂ ਪਹਿਲਾਂ ਤਾਂ ਤਾਰਿਆਂ ਦਾ ਜਨਮ ਕਿਵੇਂ ਹੁੰਦਾ ਹੈ? ਤੁਸੀਂ ਮੁੱਢਲੇ ਵਿਗਿਆਨ ਵਿੱਚ ਪੜ੍ਹਿਆ ਹੋਵੇਗਾ ਕਿ ਹਰ ਇੱਕ ਕਣ ਇੱਕ ਦੂਜੇ ਨੂੰ ਆਪਣੇ ਵੱਲ ਖਿੱਚਦਾ ਹੈ। ਜਿਸ ਦੀ ਖੋਜ ਮਹਾਨ ਨਿਊਟਨ ਨੇ ਡਿੱਗ ਰਹੇ ਸੇਬ ਤੋਂ ਕੀਤੀ ਸੀ। ਇਸ ਤਰ੍ਹਾਂ ਤਾਰੇ ਵੀ ਬਹੁਤ ਵੱਡੇ ਵੱਡੇ ਗੈਸ ਦੇ ਬੱਦਲਾਂ, ਜਿਸ ਵਿੱਚ ਮੁੱਖ ਰੂਪ ਵਿੱਚ ਹਾਈਡ੍ਰੋਜਨ (80 ਪ੍ਰਤੀਸ਼ਤ) ਹੀ ਹੁੰਦੀ ਹੈ, ਦੀ ਸੁੰਗੜਨ ਕਿਰਿਆ ਤੋਂ ਬਣਦੇ ਹਨ। ਜਦੋਂ ਗੈਸਾਂ ਦੇ ਇਹ ਬੱਦਲ ਸੁੰਗੜਦੇ ਹਨ ਤਾਂ ਇਨ੍ਹਾਂ ਦਾ ਤਾਪਮਾਨ ਵੱਧਣ ਲੱਗਦਾ ਹੈ। ਜਦੋਂ ਤਾਪਮਾਨ 0.5 ਅਰਥਾਤ 50 ਲੱਖ ਕੇਲਵਿਨ ਹੋ ਜਾਂਦਾ ਹੈ ਤਾਂ ਨਿਊਕਲੀਅਰ ਫਿਊਜਨ ਕਿਰਿਆਵਾਂ ਚਾਲੂ ਹੋ ਜਾਂਦੀਆਂ ਹਨ। ਹਾਈਡ੍ਰੋਜਨ, ਹੀਲੀਅਮ ਵਿੱਚ ਤਬਦੀਲ ਹੋਣੀ ਸ਼ੁਰੂ ਹੋ ਜਾਂਦੀ ਹੈ। ਇਸ ਤਰ੍ਹਾਂ ਜਦੋਂ ਬਾਹਰਮੁੱਖੀ ਗੈਸ ਦਬਾਓ, ਅੰਦਰ ਮੁੱਖੀ ਗਰੂਤਾ ਆਕਰਸ਼ਨ ਦੇ ਬਰਾਬਰ ਹੋ ਜਾਂਦਾ ਹੈ ਤਾ ਤਾਰਾ ਸਥਿਰ ਅਵਸਥਾ ਵਿੱਚ ਆ ਜਾਂਦਾ ਹੈ। ਫਿਰ ਉਹ ਨਾ ਤਾਂ ਸੁੰਗੜਦਾ ਹੈ ਅਤੇ ਨਾ ਹੀ ਫੈਲਦਾ ਅਤੇ ਇਸ ਤਰ੍ਹਾਂ ਉਹ ਕਈ ਬਿਲੀਅਨ ਸਾਲ ਰਹਿੰਦਾ ਹੈ।

ਅਸਲ ਵਿੱਚ ਤਾਰੇ ਦੀ ਸਥਿਰ ਅਵਸਥਾ ਦੀ ਉਮਰ ਉਸ ਦੇ ਨਿਰਭਰ ਭਰ ਕਰਦੀ ਹੈ। ਜਿਨ੍ਹਾਂ ਤਾਰੇ ਦਾ ਪੁੰਜ ਅਧਿਕ ਹੋਵੇਗਾ, ਉਨਾਂ ਛੇਤੀ ਹੀ ਉਹ ਹਾਈਡ੍ਰੋਜਨ ਨੂੰ ਹੀਲੀਅਮ ਵਿੱਚ ਬਦਲੇਗਾ। ਅਰਥਾਤ ਨਿਊਕਲੀਅਰ ਫਿਊਜਨ ਦੀ ਦਰ ਤੇਜ਼ ਹੋਵੇਗੀ। ਉਦਹਾਰਣ ਵਜੋਂ ਸਾਡਾ ਸੂਰਜ ਜੋ ਕਿ ਬ੍ਰਹਿਮੰਡ ਦਾ ਇੱਕ ਤਾਰਾ ਹੀ ਹੈ, ਇਸ ਅਵਸਥਾ ਵਿੱਚ 13 ਬੀਲੀਅਨ ਸਾਲ ਭਾਵ 1300 ਕਰੋੜ ਸਾਲ ਰਹੇਗਾ, ਜਿਸ ਦਾ 5 ਬੀਲੀਅਨ ਸਾਲ ਪੂਰਾ ਹੋ ਚੁੱਕਿਆ ਹੈ। ਸੂਰਜ ਤੋਂ ਦਸ ਗੁਣਾ ਜ਼ਿਆਦਾ ਪੁੰਜ ਵਾਲਾ ਤਾਰਾ ਸਿਰਫ 40 ਮਿਲੀਅਨ ਸਾਲ ਜਾਂ ਚਾਰ ਸੋ ਕਰੋੜ ਸਾਲ ਇਸ ਅਵਸਥਾ ਵਿੱਚ ਰਹੇਗਾ। ਜ਼ਿਆਦਾ ਪੁੰਜ ਵਾਲੇ ਤਾਰੇ ਵੱਧ ਚਮਕੀਲੇ ਹੁੰਦੇ ਹਨ। ਅਤੇ ਛੇਤੀ ਹੀ ਹਾਈਡ੍ਰੋਜਨ ਨੂੰ ਹੀਲੀਅਮ ਵਿੱਚ ਬਦਲ ਕੇ ਅਗਲੇ ਪੜਾਅ ਵਿੱਚ ਪਹੁੰਚ ਜਾਂਦੇ ਹਨ।

ਜਦੋਂ ਸਾਰੀ ਹਾਈਡ੍ਰੋਜਨ, ਹੀਲੀਅਮ ਵਿੱਚ ਤਬਦੀਲ ਹੋ ਜਾਵੇਗੀ ਤਾਂ ਗਰੂਤਾ ਆਕਰਸ਼ਣ ਦੀ ਜਿੱਤ ਹੋਵੇਗੀ ਤੇ ਤਾਰਾ ਸੁੰਗੜ ਜਾਵੇਗਾ, ਸੁੰਗੜ ਕੇ ਉਸ ਦਾ ਕੀ ਬਣੇਗਾ? ਇਹ ਤਾਰੇ ਦੇ ਪੁੰਜ ਤੇ ਨਿਰਭਰ ਕਰਦਾ ਹੈ। ਇਸ ਬਾਰੇ ਭਾਰਤ ਵਿੱਚ ਜਨਮੇ ਨੋਬਲ ਵਿਜੇਤਾ ਡਾ. ਐਸ. ਚੰਦਰ ਸ਼ੇਖਰ ਨੇ 1932 ਵਿੱਚ ਦੱਸਿਆ ਸੀ।

ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਸੁੰਗੜਨ ਦੀ ਕਿਰਿਆ ਕਾਰਨ ਤਾਪਮਾਨ ਵਧਦਾ ਹੈ ਤੇ ਸੁੰਗੜਨ ਦੀ ਕਿਰਿਆ ਤਾਰੇ ਦੇ ਪੁੰਜ ਤੇ ਨਿਰਭਰ ਕਰਦੀ ਹੈ। ਜੇਕਰ ਕਿਸੇ ਤਾਰੇ ਦਾ ਪੁੰਜ ਸੂਰਜ ਦੇ ਪੁੰਜ ਤੋਂ ਅੱਧਾ ਹੋਵੇ ਤਾਂ ਉਹ ਇਨ੍ਹਾਂ ਗਰਮ ਨਹੀਂ ਹੋ ਸਕੇਗਾ ਕਿ ਹੀਲੀਅਮ ਦੀ ਨਿਊਕਲੀਅਰ ਫਿਊਜਨ ਕਿਰਿਆ ਨੂੰ ਸ਼ੁਰੂ ਕਰ ਸਕੇ, ਜਿਸ ਲਈ ਕੇਲਵਿਨ ਤਾਪਮਾਨ ਦੀ ਜ਼ਰੂਰਤ ਹੁੰਦੀ ਹੈ। ਰੌਸ਼ਨੀ ਨੂੰ ਪੁਲਾੜ ਵਿੱਚ ਵਿਖੇਰਦਾ ਹੋਇਆ ਇਹ ਸੁੰਗੜਦਾ ਜਾਵੇਗਾ ਅਤੇ ਹੌਲੀ-2 ਠੰਡਾ ਹੋ ਕੇ ਇੱਕ ਸ਼ਾਂਤ ਮੌਤ ਮਰ ਜਾਵੇਗਾ। ਉਸ ਦੀ ਕੋਰ ਤੋਂ ਚਿੱਟਾ ਬੌਣਾ ਤਾਰਾ ਬਣ ਜਾਵੇਗਾ। ਇਸ ਨੂੰ ਪਹਿਲੀ ਕਿਸਮ ਦਾ ਚਿੱਟਾ ਬੌਣਾ ਤਾਰਾ ਕਿਹਾ ਜਾਂਦਾ ਹੈ। ਜਿਵੇਂ ਕਿ ਤੁਸੀਂ ਪਹਿਲਾਂ ਪੜ੍ਹਿਆ ਹੈ ਕਿ ਸਥਿਰ ਤਾਰੇ ਲਈ ਬਰਾਬਰ ਅੰਦਰਮੁੱਖੀ ਅਤੇ ਬਾਹਰ ਮੁੱਖੀ ਬਲਾਂ ਦੀ ਲੋੜ ਹੁੰਦੀ ਹੈ ਬੌਣੇ ਤਾਰੇ ਲਈ ਬਾਹਰ ਮੁਖੀ ਬਲ ਇਲੈਕਟ੍ਰਾਨ ਡੀਜਨਰੇਸੀ ਪੈਦਾ ਕਰਦੀ ਹੈ ਜੋ ਕਿ ਇੱਕ ਕੁਆਂਟਮ ਮਕੈਨੀਕਲ ਪ੍ਰਭਾਵ ਹੈ।

ਇਸ ਤਰ੍ਹਾਂ ਜੇਕਰ ਤਾਰੇ ਦਾ ਪੁੰਜ ਸੂਰਜ ਪੁੰਜ ਤੋਂ ਲੈ ਕੇ ਇੱਕ ਪੂਰੇ ਸੂਰਜ ਦੇ ਪੁੰਜ ਦੇ ਬਰਾਬਰ ਹੋਵੇ ਤਾਂ ਇਸ ਵਿੱਚ ਹੀਲੀਅਮ ਦੀ ਨਿਊਕਲੀਅਰ ਫਿਊਜਨ ਵੀ ਹੋਵੇਗੀ, ਜਿਸ ਤੋਂ ਕਾਰਬਨ ਬਣ ਜਾਵੇਗੀ। ਇਸ ਤਰ੍ਹਾਂ ਦੇ ਤਾਰੇ ਨੂੰ ਦੂਸਰੀ ਕਿਸਮ ਦਾ ਚਿੱਟਾ ਬੌਣਾ ਤਾਰਾ ਕਿਹਾ ਜਾਂਦਾ ਹੈ। ਇਹ ਵੀ ਇੱਕ ਸ਼ਾਂਤ ਮੌਤ ਮਰ ਜਾਂਵੇਗਾ ਪਰ ਤਾਰੇ ਦਾ ਬਾਹਰੀ ਖੋਲ ਫੈਲਦਾ ਜਾਵੇਗਾ ਅਤੇ ਗੈਸਾਂ ਦੇ ਰੂਪ ਵਿੱਚ ਪੁਲਾੜ ਵਿੱਚ ਬਿਖਰ ਜਾਵੇਗਾ। ਅਤੇ ਹੋਰ ਤਾਰਿਆਂ ਦਾ ਜਨਮ ਪਦਾਰਥ ਬਣੇਗਾ। ਇਸ ਤਰ੍ਹਾਂ ਸਾਡਾ ਸੂਰਜ ਵੀ ਬਿਨ੍ਹਾਂ ਧਮਾਕੇ ਤੋਂ ਸ਼ਾਂਤ ਮੌਤ ਮਰੇਗਾ। ਅੱਜ ਤੋਂ ਸੱਤ ਬੀਲੀਅਨ (ਸੱਤ ਸੌ ਕਰੋੜ) ਸਾਲ ਬਾਅਦ ਸਾਡੇ ਸੂਰਜ ਦਾ ਬਾਹਰੀ ਖੋਲ ਫੈਲ ਜਾਵੇਗਾ ਅਤੇ ਬੁੱਧ, ਸ਼ੁੱਕਰ ਅਤੇ ਧਰਤੀ ਨੂੰ ਆਪਣੇ ਘੇਰੇ ਵਿੱਚ ਲੈ ਲਵੇਗਾ। ਇਨ੍ਹਾਂ ਗਰਮ ਗੈਸਾਂ ਨਾਲ ਧਰਤੀ ਦਾ ਤਾਪਮਾਨ 300 ਤਕ ਪਹੁੰਚ ਜਾਵੇਗਾ। ਸਾਰੇ ਸਮੁੰਦਰ ਉੱਬਲ ਜਾਣਗੇ ਅਤੇ ਹਰੀ-ਭਰੀ ਧਰਤੀ ਬਿਨ੍ਹਾਂ ਕਿਸੇ ਜੀਵਨ ਤੋਂ ਭਾਫ ਦੇ ਬੱਦਲਾਂ ਵਿੱਚ ਘਿਰੀ ਇੱਕ ਚਟਾਨ ਜਿਹੀ ਰਹਿ ਜਾਵੇਗੀ। ਤਾਰੇ ਦੀ ਇਸ ਸਥਿਤੀ ਨੂੰ ਰੈਡ-ਜੇਂਟ ਕਿਹਾ ਜਾਂਦਾ ਹੈ। ਇਸ ਤੋਂ ਬਾਅਦ ਗੈਸਾਂ ਪੁਲਾੜ ਵਿੱਚ ਬਿਖਰ ਜਾਣਗੀਆਂ। ਸੂਰਜ ਦੀ ਕੋਰ ਵੀ ਚਿੱਟਾ ਬੌਣਾ ਤਾਰਾ ਬਣ ਜਾਵੇਗੀ, ਜੋ ਹੌਲੀ ਹੌਲੀ ਠੰਡੀ ਹੋ ਕੇ ਇੱਕ ਕਾਲਾ ਬੌਣਾ ਤਾਰਾ ਬਣ ਜਾਵੇਗਾ। ਧਰਤੀ ਤੇ ਫਿਰ ਤਾਪਮਾਨ ਘਟਣ ਦੇ ਕਾਰਨ ਸੰਘਣਨ ਕਿਰਿਆ ਰਾਹੀਂ ਭਾਫ ਫਿਰ ਪਾਣੀ ਵਿੱਚ ਬਦਲ ਜਾਵੇਗੀ। ਪਰ ਥੋੜੇ ਸਮੇਂ ਬਾਅਦ ਇਹ ਪਾਣੀ ਬਰਫ ਬਣ ਜਾਵੇਗਾ। ਇਸ ਤਰ੍ਹਾਂ ਸਭ ਕੁਝ ਬਰਫ਼ ਬਣਨ ਤੋਂ ਬਾਅਦ ਸਾਡੇ ਸੂਰਜ ਦੀ ਵੀ ਮੌਤ ਹੋ ਜਾਵੇਗੀ।

ਤੀਸਰੀ ਕਿਸਮ ਦੇ ਚਿੱਟੇ ਤਾਰੇ ਦਾ ਪੁੰਜ 1.4 ਸੂਰਜ ਪੁੰਜਾਂ ਜਿੰਨ੍ਹਾਂ ਹੋ ਸਕਦਾ ਹੈ। ਇਹ ਇਸ ਲਈ ਵੱਧ ਤੋਂ ਵੱਧ ਮਾਤਰਾ ਹੈ। ਇਹ ਸੰਖਿਆ ਭਾਰਤ ਦੇ ਵਿਗਿਆਨੀ ਡਾ. ਐਸ ਚੰਦਰ ਸ਼ੇਖਰ ਨੇ 1932 ਵਿੱਚ ਪਤਾ ਕੀਤੀ ਸੀ। ਚਿੱਟੇ ਬੌਣੇ ਤਾਰੇ ਦਾ ਭਾਰ 1.4 ਸੂਰਜ ਪੁੰਜਾਂ ਤੋਂ ਵੱਧ ਨਹੀਂ ਹੋ ਸਕਦਾ।

ਸਾਡੀ ਅਕਾਸ਼ ਗੰਗਾ ਵਿੱਚ 10 ਤਾਰੇ ਹਨ। ਜਿੰਨ੍ਹਾਂ ਵਿੱਚੋਂ 10 ਪ੍ਰਤੀਸ਼ਤ ਚਿੱਟੇ ਬੌਣੇ ਤਾਰੇ ਹਨ। ਉਦਹਾਰਣ ਲਈ ਅਕਾਸ਼ ਦਾ ਸਭ ਤੋਂ ਵੱਧ ਚਮਕਦਾ ਤਾਰਾ ਸੀਰੀਅਸ ਵੀ ਇੱਕ ਚਿੱਟਾ ਬੌਣਾ ਤਾਰਾ ਹੈ ਜੋ ਕਿ ਸਾਥੋ 8 ਪ੍ਰਕਾਸ਼ ਵਰ੍ਹੇ ਦੂਰ ਹੈ।

ਪਰ ਹੁਣ ਪ੍ਰਸ਼ਨ ਇਹ ਉੱਠਦਾ ਹੈ ਕਿ ਜੇਕਰ ਕਿਸੇ ਮਰ ਰਹੇ ਤਾਰੇ ਦਾ ਪੁੰਜ 1.4 ਸੂਰਜ ਪੁੰਜ ਤੋਂ ਵੱਧ ਹੋਵੇ ਤਾਂ ਉਸ ਦਾ ਕੀ ਬਣੇਗਾ? ਸਭ ਤੋਂ ਪਹਿਲਾਂ ਤਾਂ ਉਹ ਸ਼ਾਂਤ ਮੌਤ ਨਹੀਂ ਮਰੇਗਾ, ਉਹ ਧਮਾਕੇ ਨਾਲ ਫਟ ਜਾਵੇਗਾ, ਜਿਸ ਨੂੰ 'ਸੁਪਰਨੋਵਾ' ਕਿਹਾ ਜਾਂਦਾ ਹੈ। ਗੈਸਾਂ ਦਾ ਖੋਲ ਪੁਲਾੜ ਵਿੱਚ ਫੈਲ ਜਾਵੇਗਾ ਤੇ ਕੋਰ ਸੁੰਘੜ ਜਾਵੇਗੀ ਅਤੇ ਬਹੁਤ ਹੀ ਘਣਾਤਮਿਕ ਹੋ ਜਾਵੇਗੀ।

ਜੇਕਰ ਕਿਸੇ ਤਾਰੇ ਦਾ ਪੁੰਜ, ਸੀਮਾਂ ਤੋਂ ਜ਼ਿਆਦਾ ਹੋਵੇ ਤਾਂ ਉਹ ਇਲੈਕਟ੍ਰਾਨ ਡੀਜਨਰੇਸੀ ਦਬਾਅ ਨਾਲ ਸੰਤੁਲਿਤ ਨਹੀਂ ਹੋ ਸਕਦਾ। ਇਹ ਹੋਰ ਵੀ ਸੁੰਘੜਦਾ ਹੈ। ਇਸ ਦੀ ਘਣਤਾ ਇੱਕ ਬੀਲੀਅਨ ਟਨ ਪ੍ਰਤੀ ਘਣ ਸੈਂਟੀ ਮੀਟਰ ਅਰਥਾਤ ਇਸ ਘਣਤਾ ਦਾ ਇੱਕ ਖੰਡ ਦੇ ਦਾਣੇ ਜਿੰਨਾ ਪਦਾਰਥ ਧਰਤੀ ਦੇ ਸਾਰੇ ਮਨੁੱਖਾਂ ਦੇ ਭਾਰ ਦੇ ਬਰਾਬਰ ਹੋਵੇਗਾ। ਇਸ ਤਰ੍ਹਾਂ ਦੇ ਸੁੰਘੜੇ ਹੋਏ ਤਾਰੇ ਨੂੰ ਨਿਉਟ੍ਰਾਨ ਤਾਰਾ ਕਿਹਾ ਜਾਂਦਾ ਹੈ, ਕਿਉਂਕਿ ਇਸ ਵਿੱਚ ਮੁੱਖ ਰੂਪ ਵਿੱਚ ਨਿਉਟ੍ਰੋਨ ਹੀ ਹੁੰਦੇ ਹਨ। ਅਤੇ ਦਬਾਉ ਹੇਠ ਤਾਰੇ ਵਿਚਲੇ ਪ੍ਰੋਟੋਨ ਤੇ ਇਲੈਕਟ੍ਰੋਨ ਆਪਿਸ ਵਿੱਚ ਮਿਲ ਕੇ ਨਿਉਟ੍ਰੋਨ ਵਿੱਚ ਤਬਦੀਲ ਹੋ ਜਾਂਦੇ ਹਨ ਅਤੇ ਨਿਉਟ੍ਰੋਨ ਤਾਰਾ, ਨਿਉਟ੍ਰੋਨਾਂ ਦਾ ਪਿੰਡ ਹੁੰਦਾ ਹੈ।

ਇਸ ਲਈ ਜੇਕਰ ਤਾਰੇ ਦਾ ਪੁੰਜ 1.4 ਤੋਂ ਤਿੰਨ ਸੂਰਜ ਪੁੰਜਾਂ ਜਿੰਨ੍ਹਾਂ ਹੋਵੇ ਤਾਂ ਉਹ ਨਿਊਟ੍ਰੋਨ ਤਾਰਾ ਬਣੇ ਗਾ ਅਤੇ ਨਿਉਟ੍ਰੋਨ ਤਾਰੇ ਨਿਉਟ੍ਰੋਨ ਡੀਜਿਨਰੇਸੀ ਦੁਆਰਾ ਸੰਤੁਲਿਤ ਹੁੰਦੇ ਹਨ ਪਰ ਜੇ ਤਾਰੇ ਦਾ ਪੁੰਜ ਤਿੰਨ ਸੂਰਜ ਪੁੰਜਾਂ ਤੋਂ ਵੀ ਵੱਧ ਹੋਵੇ ਤਾਂ ਉਹ ਕਿਸੇ ਵੀ ਬਾਹਰ ਮੁਖੀ ਦਬਾਓ ਨਾਲ ਸੰਤੁਲਿਤ ਨਹੀਂ ਹੁੰਦਾ ਕਿਉਂ ਕਿ ਗੁਰੂਤਾ ਆਕਰਸਨ ਇਨ੍ਹਾਂ ਜ਼ਿਆਦਾ ਵੱਧ ਜਾਂਦਾ ਹੈ ਕਿ ਕੋਈ ਵੀ ਬਲ ਇਸ ਦਾ ਮੁਕਾਬਲਾ ਨਹੀਂ ਕਰ ਸਕਦਾ ਤੇ ਤਾਰਾ ਇੱਕ ਬਹੁਤ ਵੱਡੇ ਧਮਾਕੇ ਨਾਲ ਫੱਟਦਾ ਹੈ ਤੇ ਕੋਰ ਇੱਕ ਬਿੰਦੂ ਤੱਕ ਸੁੰਗੜ ਜਾਂਦੀ ਹੈ ਅਤੇ ਅਦਿੱਖ ਹੋ ਜਾਂਦੀ ਹੇ ਜਿਸ ਨੂੰ ਜਾਲਾ ਛੇਕ ਕਿਹਾ ਜਾਂਦਾ ਹੈ। ਇਸ ਦੀ ਗਰੁਤਾ ਸ਼ਕਤੀ ਇੰਨੀ ਜ਼ਿਆਦਾ ਹੁੰਦੀ ਹੈ ਕਿ ਪ੍ਰਕਾਸ਼ ਵੀ ਇਸ ਤੋਂ ਬਾਹਰ ਨਹੀਂ ਆ ਸਕਦਾ ਅਤੇ ਅਦਿੱਖ ਹੋ ਜਾਂਦਾ ਹੈ ਇਸੇ ਲਈ ਇਸ ਨੂੰ ਕਾਲਾ ਛੇਕ ਕਿਹਾ ਜਾਂਦਾ ਹੈ। ਇਸ ਦੀ ਘਣਤਾ ਹੈਰਾਨ ਕਰਨ ਵਾਲੀ ਹੁੰਦੀ ਹੈ ਪ੍ਰਤੀ ਘਣ ਸੈਂਟੀਮੀਟਰ ਅਰਥਾਤ ਇੱਕ ਕਣਕ ਦੇ ਦਾਣੇ ਜਿੰਨਾਂ ਕਾਲੇ ਛੇਕ ਦੇ ਪਦਾਰਥ ਦਾ ਪੁੰਜ 2.5 ਲਗਭਗ 60 ਸੂਰਜਾਂ ਦੇ ਪੰਜ ਦੇ ਬਰਾਬਰ ਹੋਵੇਗਾ ਅਤੇ ਕਾਲੇ ਛੇਕ ਦਾ ਅਕਾਰ (ਸ਼ਕਵਾਰ ਚਾਈਲਡ ਰੇਡੀਅਸ) ਸਿਫਰ (0) ਹੀ ਹੁੰਦਾ ਹੈ। ਤਾਂ ਇੰਨੀ ਜਿਆਦਾ ਘਣਤਾ ਵਾਲੇ ਪਿੰਡ ਵਿੱਚ ਪਦਾਰਥ ਕਿਸ ਸਥਿਤੀ ਵਿੱਚ ਹੋਵੇਗਾ ? ਕੀ ਕਾਲੇ ਛੇਕ ਸਥਾਈ ਹੁੰਦੇ ਹਨ ? ਇਹ ਕੁੱਝ ਅਣਸੁਲਜੇ ਰਹੱਸ ਹਨ ਜਿਹੜੇ ਅੱਜ ਦੀ ਵਿਗਿਆਨ ਲਈ ਚਨੌਤੀ ਹਨ।

ਹੋ ਗਈ ਵਿਗਿਆਨ ਦੀ ਸੂਹੀ ਸਵੇਰ
ਧਰਮ ਦੀ ਧੁੰਦ ਸ਼ਾਮ ਤੋਂ ਅੱਗੇ ਤੁਰੋ।

8 ਮਾਰਚ ਔਰਤ ਦਿਵਸ

# ਧਰਮ ਤੇ ਔਰਤਾਂ

ਜਸਪਾਲ ਜੱਸੀ

O

ਸਨਾਤਨ ਹਿੰਦੂ ਧਰਮ ਉਹ ਬੁੱਢਾ ਬੋਹੜ ਹੈ ਜਿਸ ਦਾ ਹਿੰਦੁਸਤਾਨ ਦੇ ਸਮਾਜ ਵਿਚ ਜਨਮੇ ਤੇ ਫੈਲਰੇ ਅਨੇਕਾਂ ਧਰਮਾਂ 'ਤੇ ਵੱਧ ਜਾਂ ਘੱਟ ਗੂਹੜਾ ਪਰਛਾਵਾਂ ਹੈ। ਬੇਸ਼ਕ ਅਨੇਕਾਂ ਧਾਰਮਕ-ਸੁਧਾਰਕ ਲਹਿਰਾਂ ਇਸਦੇ ਕੁੱਠ ਜੜ੍ਹ ਟਾਹਣਿਆਂ ਨਾਲ ਟਕਰਾਈਆਂ, ਪਰ ਜਗੀਰੂ ਚੋਧਰ ਦੇ ਧਾਰਮਕ ਫਲਸਫੇ ਦੀ ਹੱਦਾਂ ਵਿਚ ਰਹਿਣ ਦੀ ਆਪਣੀ ਵਜੂਦ ਸਮੋਈ ਕਮਜ਼ੋਰੀ ਕਰਕੇ, ਖੁਦ ਇਹ ਵੀ ਸਮੇਂ ਦੇ ਗੇੜ ਨਾਲ ਜੜ੍ਹ ਹੋ ਗਈਆਂ। ਸੋ ਸਨਾਤਨ ਹਿੰਦੂ ਧਰਮ ਸਮੇਤ, ਜਗੀਰੂ ਚੋਧਰ ਨਵੇਂ ਧਾਰਮਿਕ-ਫਲਸਫੇ ਵੀ ਸਮਾਜਕ ਤਰੱਕੀ ਆਜ਼ਾਦੀ ਦੇ ਪੈਰਾਂ ਵਿੱਚ ਬੇੜੀ ਬਣ ਗਏ। ਕੁਦਰਤੀ ਹੀ, ਸਮਾਜਕ ਤਰੱਕੀ ਤੇ ਆਜ਼ਾਦੀ ਵਿਚ ਬੇਹੱਦ ਅਹਿਮ ਔਰਤਾਂ ਦੀ ਤਰੱਕੀ ਤੇ ਆਜ਼ਾਦੀ ਦੇ ਰਾਹ ਵਿੱਚ ਵੱਡਾ ਅੜਿੱਕਾ ਬਣ ਗਏ। ਅਸੀਂ ਸਨਾਤਨ ਹਿੰਦੂ ਧਰਮੀਆਂ ਦੇ ਗੁਰੂ ਘੰਟਾਲਾਂ ਦੇ ਕੁੱਝ ਟੋਟਕੇ ਦੇ ਰਹੇ ਹਾਂ ਤਾਂ ਜੋ ਪਾਠਕਾਂ ਲਈ ਆਪਣੀ ਜ਼ਿੰਦਗੀ ਵਿਚ ਤੇ ਦੁਆਲੇ ਇਸ ਧਰਮ ਦੇ ਕਾਲੇ ਪਰਛਾਵਿਆਂ ਦੇ ਰੂਬਰੂ ਹੋਣ, ਇਸਨੂੰ ਪਛਾਨਣ ਤੇ ਇਸ ਨਾਲ ਭਿੜਨ ਵਿਚ ਮੱਦਦ ਹੋ ਸਕੇ।

''ਪਸ਼ੂ ਸ਼ੂਦਰ ਔਰ ਨਾਰੀ, ਯੇ ਸਭ ਤਾੜਨ ਕੇ ਅਧਿਕਾਰੀ'' (ਮੰਨੂੰ ਸਿਮਰਤੀ)

''ਜੇ ਕੋਈ ਔਰਤ, ਜਿਸਦੇ ਉਤੋਂ ਦੀ ਸ਼ਾਦੀ ਕੀਤੀ ਹੋਵੇ, ਗੁੱਸੇ ਵਿਚ ਆਪਣੇ ਪਤੀ ਦਾ ਘਰ ਛੱਡ ਦੇਂਦੀ ਹੈ, ਤਾਂ ਉਸਨੂੰ ਤੁਰੰਤ ਜੇਲ੍ਹ 'ਚ ਸੁਟ ਦੇਣਾ ਚਾਹੀਦਾ ਹੈ ਜਾਂ ਪਰਿਵਾਰ 'ਚੋਂ ਛੇਕ ਦੇਣਾ ਚਾਹੀਦਾ ਹੈ।'' (ਉਹੀ)

''ਕਿਸੇ ਨੌਜੁਆਨ ਲੜਕੀ, ਔਰਤ ਜਾਂ ਇਥੋਂ ਤੱਕ ਕਿ ਬੁੱਢੀ ਔਰਤ ਵੱਲੋਂ ਕੋਈ ਵੀ ਕੰਮ, ਆਪਣੇ ਘਰ ਵਿਚ ਵੀ, ਆਪਣੀ ਮਰਜ਼ੀ ਅਨੁਸਾਰ ਨਹੀਂ ਕਰਨਾ ਚਾਹੀਦਾ। ਬਚਪਨ ਵਿਚ ਲੜਕੀ ਨੂੰ ਆਪਣੇ ਪਿਤਾ ਦੀ, ਜੁਆਨੀ ਵਿਚ ਆਪਣੇ ਪਤੀ ਦੀ ਅਤੇ ਪਤੀ ਦੇ ਮਰਨ ਤੋਂ ਬਾਅਦ ਪੁੱਤਰਾਂ ਦੀ ਮਰਜ਼ੀ ਅਧੀਨ ਰਹਿਣਾ ਚਾਹੀਦਾ ਹੈ। ਔਰਤ ਨੂੰ ਕਦੀ ਆਪਣੀ ਮਰਜ਼ੀ ਮੁਤਾਬਕ ਨਹੀਂ ਚੱਲਣਾ ਚਾਹੀਦਾ।''

## ਵਿਆਹ ਯੋਗ ਔਰਤ

''ਮਰਦ ਨੂੰ ਅਜਿਹੀ ਔਰਤ ਨਾਲ ਸ਼ਾਦੀ ਕਰਨੀ ਚਾਹੀਦੀ ਹੈ, ਜਿਸਦੀ ਸਰੀਰਕ ਬਣਤਰ 'ਚ ਕੋਈ ਨੁਕਸ ਨਾ ਹੋਵੇ, ਜੋ ਉੱਚੀ ਕੁੱਲ ਦੀ ਹੋਵੇ। ਜਿਸਦੀ ਚਾਲ ਹੰਸਣੀ ਜਾਂ ਹਥਣੀ ਵਰਗੀ ਹੋਵੇ, ਜਿਸ ਦੀਆਂ ਜ਼ੁਲਫਾਂ ਅਤੇ ਦੰਦ ਲਿਸ਼ਕਦੇ ਹੋਣ ਅਤੇ ਨਰਮ ਸ਼ਰੀਰ ਵਾਲੀ ਹੋਵੇ।'' (ਉਹੀ)

''ਕੋਈ ਮਰਦ ਆਪਣੇ ਗੋਤ ਦੀ, ਨੀਵੀਂ ਜਾਤੀ ਦੀ, ਲਾਇਲਾਜ ਬਿਮਾਰੀ ਦਾ ਸ਼ਿਕਾਰ, ਘੱਟ ਜਾਂ ਵੱਧ ਅੰਗਾਂ ਵਾਲੀ ਜਾਂ ਜਿਸਦਾ ਰੰਗ ਜ਼ਿਆਦਾ ਘਸਮੈਲਾ ਹੋਵੇ। ਅਜਿਹੀ ਔਰਤ ਨਾਲ ਸ਼ਾਦੀ ਨਹੀਂ ਕਰੇਗਾ''

(ਵਿਸ਼ਨੂੰ ਸੰਹਿਤਾ)

''ਔਰਤਾਂ ਨਾ ਤਾਂ ਮਰਦ ਦੀ ਸੁੰਦਰਤਾ ਅਤੇ ਨਾ ਜੁਆਨੀ ਬਾਰੇ ਫ਼ਿਕਰ ਕਰਦੀਆਂ ਹਨ। ਮਰਦ ਸੋਹਣਾ ਹੋਵੇ ਜਾਂ ਭੱਦਾ, ਉਹ ਚਿਲਾਉਂਦੀਆਂ ਹਨ, ''ਇਹ ਮਰਦ ਹੈ'' ਅਤੇ ਉਸ ਤੋਂ ਅਨੰਦ ਮਾਣਦੀਆ ਹਨ।''

(ਮੰਨੂੰ ਸਿਮਰਤੀ)

## ਮਰਦ ਦੇ ਹੱਕ

''ਅੱਠਵੇਂ ਸਾਲ ਵਿਚ (ਵਿਆਹ ਤੋਂ ਬਾਅਦ) ਇਕ ਬਾਂਝ ਪਤਨੀ ਦੇ ਉੱਤੋਂ ਦੀ ਵਿਆਹ ਕੀਤਾ ਜਾ ਸਕਦਾ ਹੈ, ਜੇ ਉਸ ਦੇ ਬੱਚੇ ਮਰ ਜਾਣ ਤਾਂ ਦਸਵੇਂ ਸਾਲ ਵਿਚ (ਉੱਤੋਂ ਦੀ ਵਿਆਹ ਕਰਵਾਇਆ ਜਾ ਸਕਦਾ ਹੈ।) ਜੇ ਉਸਦੇ ਸਿਰਫ ਕੁੜੀਆਂ ਪੈਦਾ ਹੋਣ ਤਾਂ ਗਿਆਰਵੇਂ ਸਾਲ ਵਿਚ, ਪਰ ਜੇ ਉਹ ਅੱਵਗਿਆ ਕਰੇ ਤਾਂ ਫੌਰਨ (ਉਤੋਂ ਦੀ ਵਿਆਹ ਕਰਵਾਇਆ ਜਾ ਸਕਦਾ ਹੈ।'' (ਉਹੀ)

''ਤੀਹ ਸਾਲਾਂ ਦਾ ਪੁਰਖ ਬਾਰਾਂ ਸਾਲਾਂ ਦੀ ਸੁੰਦਰ ਕੰਨਿਆ ਨਾਲ ਜਾਂ 24 ਸਾਲਾਂ ਦਾ ਪੁਰਖ 8 ਸਾਲਾਂ ਦੀ ਕੰਨਿਆਂ ਨਾਲ ਵਿਆਹ ਕਰਵਾ ਸਕਦਾ ਹੈ। ਜੇ ਧਾਰਮਿਕ ਫ਼ਰਜ ਅਧੂਰੇ ਰਹਿੰਦੇ ਹੋਣ ਤਾਂ ਉਹ (ਕਦੇ ਵੀ) ਤੁਰੰਤ ਵਿਆਹ ਕਰਵਾ ਸਕਦਾ ਹੈ।'' (ਉਹੀ)

''ਆਪਣੇ ਤੋਂ ਪਹਿਲੋਂ ਮਰਨ ਵਾਲੀ ਪਤਨੀ ਤੇ ਅੰਤਮ ਸੰਸਕਾਰ ਸਮੇਂ ਅੱਗ ਦਿਖਾਉਣ ਤੋਂ ਬਾਅਦ, ਮਰਦ ਦੁਵਾਰਾ ਸ਼ਾਦੀ ਕਰ ਸਕਦਾ ਹੈ ਅਤੇ ਪਵਿੱਤਰ ਅੱਗ ਦੁਆਲੇ ਫੇਰੇ ਲੈ ਸਕਦਾ ਹੈ।''. (ਉਹੀ)

## ਪਤਨੀ ਦਾ ਫਰਜ਼

'' ਪਤੀ ਦੇ ਮਰਨ ਤੋਂ ਬਾਅਦ, ਜੇ ਪਤਨੀ ਚਾਹੇ ਤਾਂ ਸ਼ੁੱਧ ਫੁੱਲ, ਫਲ ਅਤੇ ਜੜ੍ਹਾਂ ਖਾ ਕੇ ਆਪਣੀ ਦੇਹ ਨੂੰ ਕਮਜ਼ੋਰ ਕਰ ਸਕਦੀ ਹੈ। ਪਰ ਆਪਣੇ ਪਤੀ ਦੇ ਮਰਨ ਤੋਂ ਬਾਅਦ ਉਸਨੂੰ ਕਿਸੇ ਹੋਰ ਮਰਦ ਦਾ ਨਾਂ ਵੀ ਨਹੀਂ ਧਾਰਨ ਕਰਨਾ ਚਾਹੀਦਾ। ਇਕ ਮਰਦ ਦੀਆਂ ਪਤਨੀਆਂ ਲਈ ਸਭ ਤੋਂ ਬਿਹਤਰ, ਕਾਨੂੰਨ ਦੀ ਪਾਲਣਾ ਕਰਦੇ ਹੋਏ ਉਸਨੂੰ ਆਪਣੇ ਆਪ ਨੂੰ ਵੱਸ ਹੇਠ ਦ੍ਰਿੜ





ਅਤੇ ਪਵਿੱਤਰ ਰੱਖਣਾ ਚਾਹੀਦਾ ਹੈ।''(ਉਹੀ)

''ਜੋ ਆਪਣਾ ਅਧਾਰ (ਪਤੀ) ਛੱਡਕੇ ਕਿਸੇ ਹੋਰ ਨਾਲ ਜੁੜ ਜਾਂਦੀ ਹੈ, ਉਹ ਸੰਸਾਰ ਵਿਚ ਦੋਸ਼ੀ ਹੈ ਅਤੇ ਪਰਪੁਰਵਾ ਕਹਾਉਂਦੀ ਹੈ।'' (ਉਹੀ)

''ਮਰਦ ਭਾਵੇਂ ਭੈੜੇ ਚਾਲ ਚੱਲਣ ਵਾਲਾ, ਐਬੀ ਅਤੇ ਸਾਰੇ ਚੰਗੇ ਗੁਣਾਂ ਤੋਂ ਸੱਖਣਾ ਹੋਵੇ, ਇਕ ਚੰਗੀ ਪਤਨੀ ਨੂੰ ਹਮੇਸ਼ਾ ਉਸ ਨੂੰ ਰੱਬ ਵਾਂਗ ਪੂਜਣਾ ਚਾਹੀਦਾ ਹੈ।''

''ਇਕ ਚੰਗੀ ਪਤਨੀ ਨੂੰ ਜੋ ਆਪਣੇ ਪਤੀ ਦੀ ਦੁਨੀਆਂ 'ਚ ਰਹਿਣਾ ਚਾਹੁੰਦੀ ਹੈ, ਭਾਵੇਂ ਉਹ ਜ਼ਿੰਦਾ ਹੋਵੇ ਜਾਂ ਮਰਿਆ ਕਦੀ ਵੀ ਉਸਦੀ ਨਾਪਸੰਦਗੀ ਵਾਲੇ ਕੰਮ ਨਹੀਂ ਕਰਨੇ ਚਾਹੀਦੇ।''(ਉਹੀ)

'' ਕੋਈ ਵੀ ਔਰਤ ਜੋ ਪਵਿੱਤਰ ਜਲ 'ਚ ਇਸ਼ਨਾਨ ਕਰਨਾ ਚਾਹੁੰਦੀ ਹੈ, ਨੂੰ ਆਪਣੇ ਪਤੀ ਦੇ ਚਰਨ ਧੋ ਕੇ ਪੀਣੇ ਚਾਹੀਦੇ ਹਨ। ਇਸ ਤਰ੍ਹਾਂ ਉਸਨੂੰ ਸਵਰਗ ਵਿਚ ਵਧੀਆ ਥਾਂ ਪ੍ਰਾਪਤ ਹੋਵੇਗੀ।'' (ਆਰਤੀ ਸੰਹਿਤਾ)

''ਬੱਚੇ ਜੰਮਣਾਂ, ਉਨ੍ਹਾਂ ਦੀ ਦੇਖ ਭਾਲ ਕਰਨਾ ਅਤੇ ਜ਼ਿੰਦਗੀ ਦੇ ਸਧਾਰਣ ਕੰਮਾਂ ਕਾਜਾਂ ਦਾ ਧਿਆਨ ਰੱਖਣਾ ਆਦਿ ਪਤਨੀ ਦੇ ਕੰਮ ਹਨ।'' (ਮੰਨੂੰ ਸਿਮਰਤੀ)

## ਔਰਤਾਂ ਦੀ ਗੁਆਹੀ ਮਨਜ਼ੂਰ ਨਹੀਂ

''ਰਾਜਾ, ਸਤਰੋਤੀਆ, ਦੁਸ਼ਟ, ਕੁਜਾਤ, ਠੱਗ, ਚੋਰ, ਨਿਰਵਰ, ਔਰਤ, ਬੱਚਾ, ਭਗੌੜਾ, ਬੁੱਢਾ, ਸ਼ਰਾਬੀ, ਜੁਆਰੀ, ਭੁੱਖਾ, ਪਿਆਸਾ ਅਤੇ ਇਸ਼ਕ 'ਚ ਅੰਨ੍ਹਾਂ ਆਦਿ ਕਦੀ ਵੀ ਗਵਾਹ ਵਜੋਂ ਪੇਸ਼ ਨਹੀਂ ਕੀਤੇ ਜਾਣਗੇ।'' (ਵਿਸ਼ਨੂੰ ਸੰਹਿਤਾ)

## ਪਤਨੀਆਂ ਦੇ 13 ਹੋਰ ਫਰਜ਼

1. ਉਹ ਆਪਣੇ ਪਤੀਆਂ ਵਾਲੇ ਧਾਰਮਿਕ ਸੰਸਕਾਰਾਂ ਦੀ ਪਾਲਨਾਂ ਕਰਨ।
2. ਆਪਣੇ ਬਜ਼ੁਰਗਾਂ, ਸੱਸ-ਸਹੁਰੇ, ਰੱਬ ਅਤੇ ਪ੍ਰਾਹੁਣਿਆਂ ਦੀ ਸੇਵਾ ਕਰਨਾ।
3. ਘਰ ਦੀਆਂ ਚੀਜ਼ਾਂ ਨੂੰ ਸਾਫ ਅਤੇ ਟਿਕਾਣੇ ਸਿਰ ਰੱਖਣ।
4. ਫਜ਼ੂਲ ਖਰਚੀ ਨਾ ਕਰਨ।
5. ਜੜੀ ਬੂਟੀਆਂ ਅਤੇ ਦੁਆਈਆਂ ਖਾ ਕੇ ਪ੍ਰੇਮ-ਖੇਲ ਨਾ ਕਰਨ।
6. ਸ਼ਗਨਾ ਭਰੇ ਰੀਤੀ ਰਵਾਜ ਮਨਾਉਣ
7. ਜਦੋਂ ਪਤੀ ਬਾਹਰ ਗਿਆ ਹੋਵੇ ਤਾਂ ਸ਼ਿੰਗਾਰ ਨਾ ਕਰਨ।
8. ਅਜਨਬੀਆਂ ਦੇ ਘਰ ਨਾ ਜਾਣ।
9. ਆਪਦੇ ਘਰ ਦੀਆਂ ਖਿੜਕੀਆਂ ਅਤੇ ਦਰਵਾਜ਼ਿਆਂ ਮੂਹਰੇ ਨਾ ਖੜਣ,।
10. ਸਾਰੇ ਕੰਮਾਂ ਵਿਚ ਮੁਥਾਜ ਰਹਿਣ।
11. ਆਪਣੇ ਪਿਤਾ, ਪਤੀ ਅਤੇ ਪੁੱਤਰ 'ਤੇ ਹਮੇਸ਼ਾ ਨਿਰਭਰ ਰਹਿਣ।
12. ਜਾਂ ਤਾਂ ਆਪਣੇ ਪਤੀ ਦੀ ਮੌਤ ਤੋਂ ਬਾਅਦ ਪੂਰਨ ਤਿਆਗ ਅਤੇ ਪਵਿੱਤਰਤਾ ਦਾ ਜੀਵਨ ਬਤੀਤ ਕਰਨ ਜਾਂ ਉਸਦੀ ਚਿੱਖਾ ਵਿਚ ਸਤੀ ਹੋ ਜਾਣ।
13. ਪਤਨੀਆਂ ਦੀ ਆਪਣੇ ਪਤੀ ਤੋਂ ਅਲਗ ਕੋਈ ਵੀ ਹੋਰ ਧਾਰਮਿਕ ਅਹੂਤੀ, ਭਗਤੀ ਜਾਂ ਵਰਤ ਨਹੀਂ ਹੁੰਦਾ। ਆਪਣੇ ਪਤੀ ਦੀ ਸੇਵਾ ਕਰਨ ਨਾਲ ਹੀ ਉਹਨਾਂ ਨੂੰ ਸਵਰਗ ਵਿਚ ਜਸ ਮਿਲਦਾ ਹੈ।

(ਵਿਸ਼ਨੂੰ ਸਹਿੰਤਾ)

## ਹੋਰ ਧਰਮ ਵੀ ਘੱਟ ਨਹੀਂ

ਸੰਸਾਰ ਦੇ ਵੱਖ ਵੱਖ ਭਾਗਾਂ 'ਚ ਜਨਮੇ ਤੇ ਫੈਲਰੇ ਹੋਰ ਧਰਮ ਵੀ ਔਰਤਾਂ ਪ੍ਰਤੀ ਨਜ਼ਰੀਏ ਦੇ ਮਾਮਲੇ 'ਚ ਵੱਖਰੇ ਨਹੀਂ ਹਨ। ਪਵਿੱਤਰ ਕੁਰਾਨ 'ਚੋਂ ਲਈ ਹੇਠ ਲਿਖੀ ਟੂਕ ਔਰਤ ਪ੍ਰਤੀ ਇਸਲਾਮ ਧਰਮ ਦੇ ਰਵੱਈਏ ਦੀ ਮਿਸਾਲ ਪੇਸ਼ ਕਰਦੀ ਹੈ।

''ਮਰਦਾਂ ਦਾ ਔਰਤਾਂ 'ਤੇ ਅਧਿਕਾਰ ਹੁੰਦਾ ਹੈ ਕਿ ਅੱਲਾ ਨੇ ਪਹਿਲੇ ਨੂੰ ਦੂਜੇ ਨਾਲੋਂ ਉੱਤਮ ਬਣਾਇਆ ਹੈ ਅਤੇ ਕਿਉਂਕਿ ਉਹ ਔਰਤਾਂ ਦੇ ਗੁਜ਼ਾਰੇ ਲਈ ਆਪਣੀ ਕਮਾਈ ਖਰਚਦੇ ਹਨ। ਨੇਕ ਔਰਤਾਂ ਅਗਿਆਕਾਰ ਹੁੰਦੀਆਂ ਹਨ। ਉਹ ਆਪਣੇ ਅਣਡਿੱਠ ਅੰਗਾਂ ਦੀ ਹਿਫਾਜ਼ਤ ਕਰਨ ਕਿਉਂਕਿ ਅੱਲਾ ਨੇ ਉਹਨਾਂ ਦੀ ਹਿਫਾਜ਼ਤ ਕੀਤੀ ਹੈ। ਜਿੱਥੋਂ ਤੱਕ ਉਹਨਾਂ ਔਰਤਾਂ ਦਾ ਮਾਮਲਾ ਹੈ ਜਿਹਨਾਂ ਤੋਂ ਤੁਹਾਨੂੰ ਅੱਵਗਿਆ ਦਾ ਖਦਸ਼ਾ ਹੈ, ਉਹਨਾਂ ਨੂੰ ਘੂਰੋ, ਉਹਨਾਂ ਨੂੰ ਅੱਡ ਬਿਸਤਰੇ, ਤੇ ਪਾਉ ਅਤੇ ਉਹਨਾਂ ਦੀ ਕੁੱਟਮਾਰ ਕਰੋ। ਜੇਕਰ ਉਹ ਫਿਰ ਤੁਹਾਡੀ 'ਆਗਿਆ, ਦਾ ਪਾਲਣ ਕਰਨ ਲੱਗ ਜਾਣ ਤਾਂ ਉਹਨਾਂ ਖਿਲਾਫ ਹੋਰ ਕਾਰਵਾਈ ਨਾ ਕਰੋ। ਅੱਲਾ ਉੱਚ ਹੈ, ਉੱਤਮ ਹੈ।''

ਈਸਾਈਆਂ ਦੀ ਪਵਿੱਤਰ ਬਾਈਬਲ ਦਾ ਔਰਤਾਂ ਲਈ ਫੁਰਮਾਨ ਹੈ,

''ਪਤਨੀਓ, ਪਤੀਆਂ ਦੀ ਰਜ਼ਾ ਅੱਗੇ ਓਵੇਂ ਹੀ ਸਿਰ ਨਿਵਾਓ ਜਿਵੇਂ ਰੱਬ ਦੀ ਰਜ਼ਾ ਅੱਗੇ।''

''ਜਿਵੇਂ ਗਿਰਜ਼ਾ ਯਸੂ ਦੀ ਤਾਬਿਆ 'ਚ ਹੈ, ਉਵੇਂ ਹੀ ਪਤਨੀ ਨੂੰ ਹਰ ਮਾਮਲੇ 'ਚ ਆਪਣੇ ਪਤੀ ਦੀ ਤਾਬਿਆ 'ਚ ਰਹਿਣਾ ਚਾਹੀਦਾ ਹੈ।''

ਸਿੱਖ ਲਹਿਰ ਨੇ ਭਾਵੇਂ ਆਪਣੇ ਜਨਮ ਸਮੇਂ ਇਕ ਧਾਰਮਕ ਸੁਧਾਰਕ ਲਹਿਰ ਵਜੋਂ ਪੁਰਾਣੇ ਧਾਰਮਕ ਫਲਸਫੇ ਨੂੰ ਚੁਣੌਤੀ ਦਿੱਤੀ ਪਰ ਇਹ ਜਗੀਰੂ ਚੋਧਰ ਦੇ ਧਾਰਮਕ ਫਲਸਫੇ ਦੀਆਂ ਹੱਦਾਂ ਨਾ ਟੱਪ ਸਕੀ। ਇਸ ਕਰਕੇ ਸਿੱਖ ਧਾਰਮਕ ਗ੍ਰੰਥ ਔਰਤ ਨਾਲ ਬੇ ਇਨਸਾਫੀ ਅਤੇ ਅਨਿਆਂ ਦੇ ਕੁਝ ਕੁੱਢਰ ਇਜ਼ਹਾਰਾਂ

## ਖ਼ਬਰ ਹੈ ਕਿ .......!

### ਬੱਚੇ ਦੀ ਪ੍ਰਾਪਤੀ ਲਈ ਮਾਸੂਮ ਬਾਲੜੀ ਦੀ ਬਲੀ ਦੇਣ ਦੇ ਦੋਸ਼ ਹੇਠ ਛੇ ਦੋਸ਼ੀਆਂ ਨੂੰ ਸਜ਼ਾਏ ਮੌਤ

ਨਵੀਂ ਦਿੱਲੀ, 30 ਅਪ੍ਰੈਲ (ਪੀ. ਟੀ. ਆਈ) ਇਕ ਵਿਆਹਤਾ ਜੋੜੇ ਵੱਲੋਂ ਬੱਚੇ ਦੀ ਪ੍ਰਾਪਤੀ ਲਹੀ 13 ਸਾਲ ਪਹਿਲਾਂ ਸਵਾ ਸਾਲ ਦੀ ਇੱਕ ਬੱਚੀ ਦੀ ਬਲੀ ਦੇਣ ਦੇ ਦੋਸ਼ ਹੇਠ ਦਿੱਲੀ ਦੀ ਇਕ ਅਦਾਲਤ ਨੇ ਦੋ ਔਰਤਾਂ ਸਮੇਤ ਛੇ ਜਣਿਆਂ ਨੂੰ ਮੌਤ ਦੀ ਸਜ਼ਾ ਸੁਣਾਈ ਹੈ। ਵਧੀਕ ਸੈਸ਼ਨਜ਼ ਜੱਜ ਸ੍ਰੀ ਆਰ. ਐਸ. ਵਰਮਾ ਨੇ ਇਕ ਸਨਸਨੀਖੇਜ਼ ਹੱਤਿਆ ਦੇ ਮਾਮਲੇ ਵਿਚ ਦੋਸ਼ੀਆਂ ਬਾਬੂ ਲਾਲ ਉਸ ਦੀ ਪਤਨੀ ਚਮਨ, ਸੱਸ ਸਪੀਲਾ, ਇਕਬਾਲ, ਮੁਨੀਰ ਬਖਸ਼ ਤੇ ਸ਼ੇਖ ਤਾਬ ਖਾਨ ਨੂੰ ਸਜ਼ਾਏ ਮੌੜ ਦਾ ਫੈਸਲਾ ਸੁਣਾਉਂਦੀਆਂ ਕਿਹਾ ਕਿ ਇਸਤਗਾਸਾ ਪੱਖ ਨੇ ਆਪਣਾ ਮੁਕੱਦਮਾ ਬਿਨਾਂ ਕਿਸੇ ਸ਼ੱਕ-ਸੁਬਹੇ ਤੋਂ ਠੋਸ ਸਬੂਤਾਂ ਨਾਲ ਸਹੀ ਪੇਸ਼ ਕੀਤਾ ਹੈ।

ਪੁਲਿਸ ਕੋਲ ਦਰਜ ਮੁਢਲੀ ਰਿਪੋਰਟ ਅਨੁਸਾਰ ਬਾਬੂ ਲਾਲ, ਚਮਨ ਤੇ ਸਪੀਲਾ ਨੇ ਅਖੌਤੀ ਤਾਂਤਰਿਕ ਸ਼ੇਖ ਤਾਬ ਖਾਨ ਦੀ ਸਲਾਹ ਉਪਰ ਇਕਬਾਲ ਤੇ ਮੁਨੀਹ ਨਾਲ ਸਾਜ਼ਿਸ ਰਚ ਕੇ 15 ਮਹੀਨਿਆਂ ਦੀ ਬੱਚੀ ਕਵਿਤਾ ਨੂੰ ਪੱਛਮੀ ਦਿੱਲੀ ਦੇ ਸੁਲਤਾਨਪੁਰੀ ਇਲਾਕੇ 'ਚੋਂ 2 ਅਕਤੂਬਰ 1987 ਨੂੰ ਦੁਸਹਿਰੇ ਵਾਲੀ ਰਾਤ ਬਲੀ ਦੇਣ ਲਈ ਅਗਵਾ ਕਰ ਲਿਆ ਤਾਂ ਜੋ ਬਾਬੂ ਲਾਲ ਦੀ ਪਤਨੀ ਚਮਨ ਦੇ ਬੱਚੇ ਪੈਦਾ ਹੋ ਸਕੇ। ਵਧੀਕ ਸੈਸ਼ਨ ਜੱਜ ਨੇ ਇਸ ਕਾਂਡ ਨੂੰ ਬਹੁਤ ਮਾੜੀ ਘਟਨਾਂ ਕਰਾਰ ਦਿੰਦਿਆਂ ਧਾਰਾ 302 ਤਹਿਤ ਹਾਈਕੋਰਟ ਤੋਂ ਪੁਸ਼ਟੀ ਉਪਰੰਤ ਉਕਤ ਦੋਸ਼ੀਆਂ ਨੂੰ ਫਾਂਸੀ ਦੀ ਸਜ਼ਾ ਦੇਣ ਦਾ ਫੈਸਲਾ ਸੁਣਾਇਆ। ਉਕਤ ਸਜ਼ਾਏ ਮੌਤ ਤੋਂ ਇਲਾਵਾ ਅਦਾਲਤ ਨੇ ਦੋਸ਼ੀਆਂ ਨੂੰ ਮੁਜਰਮਾਨਾ ਸਾਜ਼ਿਸ਼ ਰਚਣ ਦੇ ਦੋਸ਼ ਹੇਠ ਉਮਰ ਕੈਦ, ਬੱਚੀ ਅਗਵਾ ਕਰਨ ਦੇ ਦੋਸ਼ ਹੇਠ ਸੱਤ ਸਾਲ ਦੀ ਬਾਮੁਸ਼ੱਕਤ ਕੈਦ ਅਤੇ ਸਬੂਤ ਨਸ਼ਟ ਕਰਨ ਲਈ ਪੰਜ ਸਾਲ ਦੀ ਸਜ਼ਾ ਵੀ ਸੁਣਾਈ ਹੈ।

### ਕਾਂਗਰਸ ਨੇ ਸ਼ਿਵ ਸੈਨਾ ਮੁਖੀ ਨੂੰ ਉਭਾਰਿਆ : ਤੇਂਦੁਲਕਰ

ਨਿਊਯਾਂਰਕ, 6 ਨਵੰਬਰ (ਪੀ.ਟੀ.ਆਈ.) ਵਿਵਾਦਗ੍ਰਸਤ ਮਰਾਠੀ ਨਾਟਕਕਾਰ ਵਿਜੇ ਤੇਂਦੁਲਕਰ ਨੇ ਕਾਂਗਰਸ ਪਾਰਟੀ 'ਤੇ ਦੋਸ਼ ਲਾਇਆ ਹੈ ਕਿ ਮੁੰਬਈ ਵਿਚ ਟਰੇਡ ਯੂਨੀਅਰ ਅੰਦੋਲਨ ਨੂੰ ਖਤਮ ਕਰਨ ਵਾਸਤੇ ਸ਼ਿਵ ਸੈਨਾ ਮੁਖੀ ਬਾਲ ਠਾਕਰੇ ਨੂੰ ਉਭਾਰਿਆ ਸੀ।

ਇਥੋਂ ਦੇ ਇਕ ਮੈਗਜ਼ੀਨ 'ਨਿਊਜ਼ੀ 'ਵੀਕ' ਨੂੰ ਦਿੱਤੀ ਇੰਟਰਵਿਊ ਵਿਚ ਉਨ੍ਹਾਂ ਦੋਸ਼ ਲਾਇਆ ਕਿ ਸ੍ਰੀ ਠਾਕਰੇ ਇਕ ਮੌਕਾਪ੍ਰਸਤ ਇਨਸਾਨ ਹਨ ਅਤੇ ਕਾਂਗਰਸ ਨੇ ਉਨ੍ਹਾਂ ਨੂੰ ਆਪਣੇ ਹਿੱਤਾਂ ਲਈ ਵਰਤਣ ਵਾਸਤੇ ਉਭਾਰਿਆ ਸੀ। ਉਨ੍ਹਾਂ ਦੱਸਿਆ ਕਿ ਉਨ੍ਹਾਂ ਦਾ ਨਾਟਕ 'ਘਾਸੀਰਾਮ ਕੋਤਵਾਲ' 18 ਵੀਂ ਸਦੀ ਦੀ ਇਕ ਘਟਨਾ 'ਤੇ ਆਧਾਰਤ ਹੈ। ਇਸ ਵਿਚ ਉਹ ਸਥਿਤੀ ਪੇਸ਼ ਕੀਤੀ ਗਈ ਹੈ ਕਿ ਕਿਵੇਂ ਮੁੰਬਈ ਵਿਚ ਸ਼ਿਵ ਸੈਨਾ ਪਾਰਟੀ ਉਭਰਦੀ ਹੈ ਅਤੇ ਘਾਸੀ ਰਾਮ ਇਕ ਮੌਕਾਪ੍ਰਸਤ ਕਿਰਦਾਰ ਦੀ ਪੇਸ਼ਕਾਰੀ ਕਰਦਾ ਹੈ।

ਉਨ੍ਹਾਂ ਕਿਹਾ ਕਿ ਮਹਾਰਾਸ਼ਟਰ ਦੇ ਮੁੱਖ ਮੰਤਰੀ ਨੇ ਸ੍ਰੀ ਠਾਕਰੇ ਅਤੇ ਉਨ੍ਹਾਂ ਦੇ ਕਾਰਕੁਨਾਂ ਨੂੰ ਮਜ਼ਦੂਰ ਅੰਦੋਲਨ ਖਿਲਾਫ ਵਰਤਿਆ। ਕਾਂਗਰਸ ਪਾਰਟੀ ਨੇ ਕਮਿਊਨਿਸਟਾਂ ਨੂੰ ਕਮਜ਼ੋਰ ਕਰਨ ਵਾਸਤੇ ਸ਼ਿਵ ਸੈਨਾ ਨੂੰ ਵੱਡੀਆਂ ਰਕਮਾਂ ਮੁਹੱਈਆ ਕਰਵਾਈਆਂ।

### ਨਨਕਾਣਾ ਸਾਹਿਬ ਵਿਚ ਸੰਤ ਸਮਾਜ ਦੇ ਸਮਰਥਕਾਂ ਤੇ ਖਾੜਕੂਆਂ ਵਿਚਕਾਰ ਝੜਪ

ਨਨਕਾਣਾ ਸਾਹਿਬ (12 ਨਵੰਬਰ) ਸ੍ਰੀ ਗੁਰੂ ਨਾਨਕ ਦੇਵ ਜੀ ਦੇ 531 ਵੇਂ ਪ੍ਰਕਾਸ਼ ਉਤਸਵ ਦੇ ਮੌਕੇ 'ਤੇ ਕੱਲ੍ਹ ਇਥੇ ਕੀਤੇ ਗਏ ਨਗਰ ਕੀਰਤਨ ਤੋਂ ਬਾਅਦ ਸ਼ਾਮ ਵੇਲੇ ਗੁਰਦੁਆਰਾ ਸਾਹਿਬ ਦੀ ਹਦੂਦ ਦੇ ਵਿਚ ਖਾੜਕੂਆਂ ਅਤੇ ਸੰਤ ਮੰਗਲ ਸਿੰਘ ਸਤਲਾਣੀ ਦੀ ਅਗਵਾਈ ਹੇਠਲੇ ਸੰਤ ਸਮਾਜ ਵਾਲਿਆਂ ਵਿਚਕਾਰ ਜੰਮ ਕੇ ਲੜਾਈ ਹੋਈ। ਦੋਵਾਂ ਧਿਰਾਂ ਵਿਚਕਾਰ ਪਹਿਲਾਂ ਤੂੰ-ਤੂੰ ਮੈਂ ਮੈਂ ਹੋਈ ਅਤੇ ਫੇਰ ਖਾੜਕੂਆਂ ਨੇ ਬੰਦੂਕਾਂ ਕੱਢ ਲਈਆਂ ਉਸ ਵੇਲੇ ਭਾਵੇਂ ਵਿਸ਼ੇਸ਼ ਸੁਰੱਖਿਆ ਪ੍ਰਬੰਧ ਕੀਤੇ ਗਏ ਸਨ ਪਰ ਇਸ ਦੇ ਬਾਵਜੂਦ ਲੜਾਈ ਕਾਫੀ ਚਿਰ ਹੁੰਦੀ ਰਹੀ। ਸੰਤ ਮੰਗਲ ਸਿੰਘ ਸਤਲਾਣੀ, ਜੋ ਗੁਰਪੁਰਬ ਮੌਕੇ ਪੰਜਾਬ ਤੋਂ ਸਿੱਖ ਸ਼ਰਧਾਲੂਆਂ ਦਾ ਇਕ ਵੱਡਾ ਜਥਾ ਲੈ ਕੇ ਆਏ ਹੋਏ ਹਨ, ਨੇ ਦੱਸਿਆ ਕਿ ਕੁਝ ਖਾੜਕੂਆਂ ਨੇ ਉਨ੍ਹਾਂ ਦੇ ਸਮਰਥਕਾਂ ਉਤੇ ਸੀ. ਆਈ. ਡੀ. ਅਤੇ ਆਰ. ਐਸ. ਐਸ. ਦੇ ਏਜੰਟ ਹੋਣ ਦਾ ਦੋਸ਼ ਲਾਇਆ, ਜਿਸ ਦੇ ਜਵਾਬ ਵਿਚ ਸੰਤ ਸਮਾਜ ਦੇ ਕੁਝ ਸਮਰਥਕਾ ਨੇ ਵੀ ਖਾੜਕੂਆ ਨੂੰ ਪਾਕਿਸਤਾਨ ਦਾ ਏਜੰਟ ਗਰਦਾਨ ਦਿੱਤਾ। ਇਸ ਕਾਰਨ ਤੂੰ-ਤੂੰ ਮੈਂ-ਮੈਂ ਪਿੱਛੋਂ ਨੌਬਤ ਹੱਥੋ ਪਾਈ ਤੱਕ ਪਹੁੰਚ ਗਈ। ਕੁਝ ਖਾੜਕੂਆਂ ਨੇ ਸੰਤ ਮੰਗਲ ਸਿੰਘ ਸਤਲਾਣੀ ਦੇ ਤਿੰਨ ਸਮਰਥਕਾਂ ਬਾਬਾ ਸੁਰਜੀਤ ਸਿੰਘ, ਬਾਬਾ ਅਨੂਪ ਸਿੰਘ ਅਤੇ ਵਿਰਸਾ ਸਿੰਘ ਨੂੰ ਡਾਂਗਾਂ ਨਾਲ ਕੁੱਟ ਸੁੱਟਿਆ।



## ਖੋਜ਼ ਖ਼ਬਰ

### 21 ਸਤੰਬਰ 2030 ਨੂੰ ਇਕ ਤਾਰਾ ਮੰਡਲ ਧਰਤੀ ਨਾਲ ਟਕਰਾਵੇਗਾ

ਲੰਦਨ, 13 ਨਵੰਬਰ (ਡੀ. ਪੀ. ਏ.) ਇੰਟਰਨੈਸ਼ਨਲ ਐਸਟਰੋਨਾਮੀਕਲ ਯੂਨੀਅਨ ਨੇ ਪੇਸ਼ੀਨਗੋਈ ਕੀਤੀ ਹੈ ਕਿ 21 ਸਤੰਬਰ 2030 ਨੂੰ ਤਾਰਿਆਂ ਦਾ ਇਕ ਸਮੂਹ ਧਰਤੀ ਨਾਲ ਟਕਰਾਅ ਸਕਦਾ ਹੈ ਤੇ ਇਸ ਨਾਲ ਹੀਰੋਸ਼ੀਮਾ ਵਿਚ ਚੱਲੇ ਐਟਮ ਬੰਬ ਦੇ ਧਮਾਕੇ ਨਾਲੋਂ 100 ਗੁਣਾਂ ਵੱਡਾ ਧਮਾਕਾ ਹੋ ਸਕਦਾ ਹੈ।

ਕੌਮਾਂਤਰੀ ਮਾਹਰਾਂ ਦੀ ਇਕ ਟੀਮ ਵਲੋਂ ਕੀਤੀ ਗਈ ਇਸ ਪੇਸ਼ੀਨਗੋਈ ਦੀ ਪੁਸ਼ਟੀ, ਇੰਟਰਨੈਸ਼ਨਲ ਐਸਟਰੋਨਾਮੀਕਲ ਯੂਨੀਅਨ ਦੀ ਇਕ ਤਕਨੀਕੀ ਜਾਇਜ਼ਾ ਟੀਮ ਨੇ ਕੀਤੀ ਹੈ। ਮਾਹਰਾਂ ਦਾ ਕਹਿਣਾ ਹੈ ਕਿ ਇਸ ਤਾਰਾ ਮੰਡਲ ਦੇ ਧਰਤੀ ਨਾਲ ਟਕਰਾਉਣ ਦੀ ਗੁੰਜਾਇਸ਼ 500-1 ਹੈ। ਇਸ ਸਬੰਧ ਵਿਚ ਪਹਿਲਾਂ ਕੀਤੀਆਂ ਗਈਆਂ ਪੇਸ਼ੀਨਗੋਈਆਂ ਵਿਚ ਇਸ ਤਾਰਾ ਮੰਡਲ ਦਾ ਪ੍ਰਭਾਵ ਤਕਰੀਬਨ 10 ਹਜ਼ਾਰ ਤੋਂ 1 ਅੰਕਿਆ ਗਿਆ ਸੀ।

ਨਛੱਤਰ ਸ਼ਾਸਤਰੀਆਂ ਨੇ ਧਰਤੀ 'ਤੇ ਹੋਣ ਵਾਲੇ ਇਸ ਖਤਰੇ ਨੂੰ ਐਸ. ਜੀ. 344 ਦਾ ਨਾਂ ਦਿੱਤਾ ਹੈ, ਪਰ ਉਹ ਅਜੇ ਇਸ ਬਾਰੇ ਸਪਸ਼ਟ ਨਹੀਂ ਹਨ ਕਿ ਪੁਲਾੜ ਵਿਚ ਇਸ ਟਕਰਾਅ ਨਾਲ ਬਣਨ ਵਾਲੇ ਮਲਬੇ ਦੀ ਬਣਤਰ ਕਿਹੋ ਜਿਹੀ ਹੋਵੇਗੀ।

ਬਹੁਤ ਸਾਰੇ ਮਾਹਰਾਂ ਦਾ ਵਿਸ਼ਵਾਸ ਹੈ ਕਿ ਐਸ. ਜੀ. 344 ਦਾ ਆਕਾਰ, 100-230 ਫੁੱਟ ਗੋਲਾਈ ਵਾਲੇ ਤਾਰੇ ਦੇ ਬਰਾਬਰ ਹੋਵੇਗਾ। ਇਸ ਸਾਲ ਦੇ ਸ਼ੁਰੂ ਵਿਚ ਵਿਗਿਆਨੀਆਂ ਨੇ ਕਿਹਾ ਸੀ ਕਿ ਇਸ ਆਕਾਰ ਦਾ ਤਾਰਾ, ਲੰਦਨ ਦੇ ਆਕਾਰ ਦੇ ਸ਼ਹਿਰ ਨੂੰ ਤਬਾਹ ਕਰਨ ਦੇ ਯੋਗ ਹੋਵੇਗਾ।

ਆਪਣੀ ਬਣਤਰ 'ਤੇ ਨਿਰਭਰ ਕਰਦਿਆਂ ਇਹ ਤਾਰਾ ਮੰਡਲ ਸੈਂਕੜੇ ਵਰਗ ਕਿਲੋਮੀਟਰ ਵਿਚ ਤਬਾਹੀ ਮਚਾ ਸਕੇਗਾ ਜਾਂ ਧਰਤੀ ਨਾਲ ਘਿਸਰ ਕੇ ਮਾਹੌਲ ਅੰਦਰ ਆਪਣੇ ਘੁਕੜੇ ਖਿੰਡਾਅ ਦੇਵੇਗਾ।

ਇੰਟਰਨੈਸ਼ਨਲ ਐਸਟਰੋਨਾਮੀਕਲ ਯੂਨੀਅਨ ਦੇ ਵੈੱਬਸਾਈਟ ਅਨੁਸਾਰ ਇਹ ਭੇਤਭਰੀ ਚੀਜ 'ਚਤਰਨਾਕ ਹੋਣ ਨਾਲੋਂ ਦਿਲਚਸਪੀ ਭਰੀ ਵਧੇਰੇ' ਹੋਵੇਗੀ। ਬ੍ਰਿਟਿਸ਼ ਐਸਟਰੋਨਾਮੀਕਲ ਸੁਸਾਇਟੀ ਦੇ ਸਾਬਕਾ ਪ੍ਰਧਾਨ ਜੌਹਨ ਮੈਸਨ ਦਾ ਕਹਿਣਾ ਹੈ "ਇਹ ਤਾਰਾ ਮੰਡਲ ਹੀਰੋਸ਼ੀਮਾ 'ਚ ਹੋਏ ਐਟਮੀ ਧਮਾਕੇ ਨਾਲੋਂ ਸੌ ਗੁਣਾ ਵੱਡਾ ਧਮਾਕਾ ਕਰ ਸਕਦਾ ਹੈ। ਮੇਰਾ ਇਸ ਨਾਲ ਵਿਸ਼ੇਸ਼ ਸਬੰਧ ਨਹੀਂ ਹੈ, ਪਰ ਪਹਿਲਾਂ ਹਰ ਵਾਰ ਇਹ ਗੱਲ ਸਿੱਧ ਹੋ ਚੁੱਕੀ ਹੈ ਕਿ ਇਹ ਧਰਤੀ ਨਾਲ ਨਹੀਂ ਟਕਰਾਏਗਾ। ਇਹ ਤਾਂ ਨਛੱਤਰ ਸ਼ਾਸਤਰੀਆਂ ਨੂੰ ਇਹ ਕਹਿਣ ਦਾ ਸੱਦਾ ਹੈ ਕਿ ਉਨ੍ਹਾਂ ਨੂੰ ਗ੍ਰਹਿ ਪੱਖ ਉਤੇ ਹੋਰ ਤਿੱਖੀ ਨਜ਼ਰ ਰੱਖਣੀ ਚਾਹੀਦੀ ਹੈ।"

ਦੋ ਸਾਲ ਪਹਿਲਾਂ ਮਾਹਰਾਂ ਨੇ ਦਾਅਵਾ ਕੀਤਾ ਸੀ ਕਿ ਇਕ ਕਿਲੋਮੀਟਰ ਤੋਂ ਵੱਧ ਚੌੜਾ ਤਾਰਾ, ਜਿਸ ਦਾ ਨਾਂ ਐਕਸ. ਐਫ. 11 ਸੀ, 2028 ਵਿਚ ਧਰਤੀ ਨਾਲ ਟਕਰਾਏਗਾ, ਪਰ ਦੁਬਾਰਾ ਕੀਤੀ ਗਿਣਤੀ ਮਿਣਤੀ ਨੇ ਉਨ੍ਹਾਂ ਨੂੰ ਇਹ ਭਵਿੱਖਬਾਣੀ ਵਾਪਸ ਲੈਣ ਲਈ ਮਜਬੂਰ ਕਰ ਦਿੱਤਾ ਸੀ।

ਸੂਰਜੀ ਮੰਡਲ ਦੁਆਲੇ 'ਐਸ. ਜੀ. 344' ਦੇ ਆਕਾਰ ਦੇ ਇਕ ਲੱਖ ਤਾਰੇ ਮੌਜੂਦ ਹਨ। ਇਨ੍ਹਾਂ ਵਿਚੋਂ ਔਸਤਨ ਹਰ ਸੌ ਸਾਲ ਵਿਚ ਇਕ ਤਾਰਾ ਧਰਤੀ ਨਾਲ ਟਕਰਾਉਂਦਾ ਹੈ। ਇਸ ਸਿਲਸਿਲੇ ਦਾ ਆਖਰੀ ਟਕਰਾਅ 1908 ਵਿਚ ਉਦੋਂ ਹੋਇਆ ਸੀ, ਜਦੋਂ ਕੇਂਦਰੀ ਸਾਈਬਰੀਆ ਵਿਚ 2000 ਵਰਗ ਕਿਲੋਮੀਟਰ ਜੰਗਲ ਪੱਧਰੇ ਹੋ ਗਏ ਸਨ।

### ਗ਼ਜ਼ਲ

ਉਪਜ ਮਾਦੇ ਦੀ ਹੀ ਸਾਰੀ ਸ੍ਰਿਸ਼ਟੀ ਹੈ ਮਿਰੇ ਯਾਰਾ!
ਘੜੀ ਮਾਨਵ ਨੇ ਹੀ ਹੈ ਰੱਬ ਵਰਗੀ ਸ਼ੈ ਮਿਰੇ ਯਾਰਾ!

ਹਕੀਕਤ ਮਾਦਾ ਹੀ ਹੈ ਹੋਰ ਬਾਕੀ ਝੂਠੀਆਂ ਗੱਲਾਂ
ਨਿਰੀ ਹੈ ਕਲਪਨਾ ਨਰਕਾਂ ਦਾ ਜਿਹੜਾ ਭੈ ਮਿਰੇ ਯਾਰਾ!

ਜਮਾਨਾ ਚੰਦ ਤੇ ਪੁੱਜਾ ਤੇ ਤੂੰ ਮੰਦਰ 'ਚ ਹੀ ਪੁੱਜੈਂ
ਸਮੇਂ ਦੀ ਤੋਰ ਦੇ ਸੰਗ ਸਿੱਖ ਤੁਰਨਾ ਐ ਮਿਰੇ ਯਾਰਾ!

ਜੋ ਗੱਲ ਪੂਰੀ ਨਾ ਉਤਰੇ ਤਰਕ ਦੀ ਕਸਵੱਟੀ ਦੇ ਉੱਤੇ
ਨਿਰਾ ਧੋਖਾ ਹੈ ਉਹ, ਧੋਖੇ ਨੂੰ ਧੋਖਾ ਕਹਿ ਮਿਰੇ ਯਾਰਾ!

ਧਰਮ ਦਾ ਫਲਸਫ਼ਾ ਜੋ ਰੇਤ ਦੀ ਬੁਨਿਆਦ ਤੇ ਬਝਿਐ
ਇਨੇ ਵਿਗਿਆਨ ਦੀ ਧਾਰਾ 'ਚ ਜਾਣੈਂ ਢਹਿ ਮਿਰੇ ਯਾਰਾ!

*ਤਰਲੋਚਨ ਸਮਰਾਲਾ*

# ਭੂਚਾਲ ਅਤੇ ਅਗੇਤ–ਸੂਚਨਾ

ਡਾ. ਹਰਦੇਵ ਸਿੰਘ ਵਿਰਕ

ਵਿਗਿਆਨਕ ਯੁੱਗ ਵਿਚ ਮਨੁੱਖ ਨੇ ਕੁਦਰਤ ਦੀਆਂ ਬਹੁਤ ਸਾਰੀਆਂ ਗੈਬੀ ਸ਼ਕਤੀਆਂ ਬਾਰੇ ਥਹੁ-ਪਤਾ ਲਗਾ ਲਿਆ ਹੈ ਪਰੰਤੂ ਅਜੇ ਤੱਕ ਉਹ ਭੂਚਾਲਾਂ ਦੀ ਆਮਦ ਬਾਰੇ ਭਵਿੱਖਬਾਦੀ ਕਰਨ ਦੇ ਸਮਰੱਥ ਨਹੀਂ ਹੋ ਸਕਿਆ। ਮੌਸਮ ਬਾਰੇ ਅਤੇ ਸਮੁੰਦਰੀ ਤੂਫ਼ਾਨਾਂ ਬਾਰੇ ਵੀ ਅਗੇਤੀ ਜਾਣਕਾਰੀ ਮਿਲ ਜਾਂਦੀ ਹੈ।

ਭੂਚਾਲਾਂ ਦੀ ਮਚਾਈ ਤਬਾਹੀ ਬਾਰੇ ਕੁਝ ਹੈਰਾਨਕੁਨ ਅੰਕੜੇ ਸੁਲੱਭ ਹਨ। ਮਨੁੱਖੀ ਇਤਿਹਾਸ ਦੇ ਵੇਰਵੇ ਤੋਂ ਪਤਾ ਲਗਦਾ ਹੈ ਕਿ ਹੁਣ ਤੱਕ ਭੂਚਾਲਾਂ ਕਾਰਣ ਅੱਠ ਕਰੋੜ ਦੇ ਲਗਭਗ ਮੌਤਾਂ ਹੋਈਆਂ ਹਨ। ਹਰ ਸਾਲ ਔਸਤਨ 15,000 ਲੋਕ ਭੂਚਾਲਾਂ ਦੀ ਲਪੇਟ ਵਿਚ ਆ ਕੇ ਮਰਦੇ ਹਨ। ਪਰੰਤੂ 1977 ਈ. ਵਰ੍ਹੇ ਚੀਨ, ਗੁਏ ਤਮਾਲਾ ਅਤੇ ਫ਼ਿਲਪੀਨ ਟਾਪੂਆਂ ਵਿਚ ਹੀ 2 ਲੱਖ ਤੋਂ ਵਧੇਰੇ ਮੌਤਾਂ ਰੀਕਾਰਡ ਹੋਈਆਂ ਸਨ। ਕੁੱਝ ਵਰ੍ਹੇ ਪਹਿਲਾਂ ਭੂਚਾਲਾਂ ਦੀ ਕਰੋਪੀ ਕਾਰਨ ਇਰਾਨ ਅਤੇ ਰੂਸ ਵਿਚ ਇਕ ਲੱਖ ਤੋਂ ਵਧੇਰੇ ਲੋਕ ਜਾਨ ਗੁਆ ਬੈਠੇ। 20 ਅਕਤੂਬਰ 1991 ਨੂੰ ਉਤਰਕਾਸ਼ੀ, ਗੜਵਾਲ ਅਤੇ 30 ਸਤੰਬਰ 1993 ਨੂੰ ਲਾਤੂਰ (ਮਹਾਂਰਾਸ਼ਟਰ) ਵਿਖੇ ਆਏ ਭੂਚਾਲਾਂ ਨੇ ਪੰਜਾਹ ਹਜ਼ਾਰ ਤੋਂ ਵੱਧ ਲੋਕਾਂ ਦੀ ਜਾਨ ਲਈ ਹੈ। ਜਾਪਦਾ ਹੈ ਭੂਚਾਲਾਂ ਦੀ ਕਰੋਪੀ ਭਾਰਤ ਉਪਰ ਵੀ ਹਾਵੀ ਹੋ ਰਹੀ ਹੈ।

ਮਨੁੱਖੀ ਜਾਨ ਮਾਲ ਤੋਂ ਇਲਾਵਾ ਭੂਚਾਲਾਂ ਕਾਰਨ ਅਰਬਾਂ ਰੁਪਏ ਦੀ ਸੰਪਤੀ ਦਾ ਨੁਕਸਾਨ ਹੋ ਜਾਂਦਾ ਹੈ। ਸ਼ਹਿਰਾਂ ਦੇ ਸ਼ਹਿਰ ਗਰਕ ਹੋ ਜਾਂਦੇ ਹਨ। ਬੰਨ੍ਹਾਂ ਦਾ ਨੁਕਸਾਨ ਹੋ ਜਾਂਦਾ ਹੈ ਅਤੇ ਮਨੁੱਖੀ ਵਸੀਲੇ ਤਹਿਸ-ਨਹਿਸ ਹੋ ਜਾਂਦੇ ਹਨ। ਭੂਚਾਲਾਂ ਦੇ ਕੱਦ ਮਾਪਣ ਲਈ ਅਮਰੀਕਨ ਵਿਗਿਆਨੀ ਰਿਕਟਰ ਨੇ ਇਕ ਪੈਮਾਨਾ ਘੜਿਆ, ਜਿਸਨੂੰ 'ਰਿਕਟਰ ਸਕੇਲ' ਕਿਹਾ ਜਾਂਦਾ ਹੈ। ਇਸ ਪੈਮਾਨੇ ਮੁਤਾਬਕ ਧਰਤੀ ਤੇ ਹਰ ਸਾਲ 1000 ਦੇ ਕਰੀਬ ਭੂਚਾਲ ਪੰਜ ਮਾਤਰਾ ਦੇ ਆਉਂਦੇ ਹਨ, 100 ਦੇ ਕਰੀਬ 6 ਤੋਂ 8 ਮਾਤਰਾ ਦੇ ਅਤੇ ਇਕ-ਅੱਧ ਅੱਠ ਤੋਂ ਵਧੀਕ ਮਾਤਰਾ ਦਾ ਅਤਿਅੰਤ ਤਬਾਹਕੁਨ ਭੂਚਾਲ। ਇਸ ਪੈਮਾਨੇ ਅਨੁਸਾਰ 4 ਤੋਂ ਘੱਟ ਮਾਤਰਾ ਦੇ ਭੂਚਾਲ ਮਾਮੂਲੀ ਨੁਕਸਾਨ ਪਹੁੰਚਾਉਂਦੇ ਹਨ। ਪਰੰਤੂ ਜੇਕਰ ਕਿਧਰੇ 10 ਮਾਤਰਾ ਦਾ ਭੂਚਾਲ ਆ ਜਾਵੇ ਤਾਂ ਸਮਝੋ ਹੇਠਲੀ ਉਤੇ ਹੋ ਜਾਵੇਗੀ।

ਭੂ-ਭੌਤਿਕ ਵਿਗਿਆਨੀਆਂ ਨੇ ਧਰਤੀ ਉਪਰ ਉਹ ਗੋਲਾਕਾਰ ਪੇਟੀਆਂ ਨਿਰਧਾਰਤ ਕਰ ਲਈਆਂ ਹਨ ਜਿਥੇ ਭੂਚਾਲ ਆਉਣ ਦੀ ਸੰਭਾਵਨਾ ਵਧੇਰੇ ਹੈ। ਖੁਸ਼ਕਿਸ਼ਮਤੀ ਨੂੰ ਧਰਤੀ ਦਾ ਅਜੇਹਾ ਵਧੇਰਾ ਭਾਗ ਸਮੁੰਦਰ ਅਤੇ ਪਹਾੜਾਂ ਦਾ ਘਿਰਿਆ ਹੋਇਆ ਹੈ ਜਿਥੇ ਮਨੁੱਖੀ ਵੱਸੋਂ ਨਾ ਮਾਤਰ ਹੈ ਵਰਨਾ ਭੂਚਾਲਾਂ ਦੇ ਕਾਰਨ ਮਨੁੱਖੀ ਸਭਿਅਤਾ ਦਾ ਖੁਰਾ ਖੋਜ ਹੀ ਮਿਟ ਜਾਣਾ ਸੀ। ਇਹ ਪੇਟੀਆਂ ਧਰਤੀ ਦੇ ਆਲੇ-ਦੁਆਲੇ ਕਈ ਖਿੱਤਿਆਂ 'ਚੋਂ ਗੁਜ਼ਰਦੀਆਂ ਹਨ ਜਿਨ੍ਹਾਂ ਨੂੰ ਸਾਈਸਮਿਕ ਬੈਲਟ ਕਰਕੇ ਜਾਣਿਆ ਜਾਂਦਾ ਹੈ। ਭਾਰਤ ਦੇ ਉੱਤਰ ਵਿਚ ਹਿੰਦੂ-ਕੁਸ਼ ਪਰਬਤ ਤੋਂ ਲੈ ਕੇ ਹਿਮਾਲਾ ਪਰਬਤ ਅਤੇ ਬਰਮਾ ਦੀ ਸਰਹੱਦ ਨਾਲ ਲਗਦੀਆਂ ਪਹਾੜੀਆਂ ਇਸ ਪੇਟੀ ਦੀ ਲਪੇਟ ਵਿੱਚ ਹਨ। ਸਾਡੇ ਦੇਸ਼ ਦੀ ਧਰਤੀ ਨੂੰ ਪੰਜ ਭੂਚਾਲੀ ਖੇਤਰਾਂ ਵਿਚ ਵੰਡਿਆ ਗਿਆ ਹੈ (ਵੇਖੋ ਚਿੱਤਰ) ਅਤੇ ਇਸ ਦਾ 55 ਪ੍ਰਤੀਸ਼ਤ ਖੇਤਰਫਲ ਭੂਚਾਲਾਂ ਦੀ ਮਾਰ ਵਿਚ ਹੈ। ਦੱਖਣੀ ਪਠਾਰ ਬਾਰੇ ਵੀ ਹੁਣ ਸ਼ੰਕੇ ਪ੍ਰਗਟ ਹੋ ਗਏ ਹਨ ਕਿਉਂਕਿ ਇਸ ਖੇਤਰ ਨੂੰ ਭੂਚਾਲਾਂ ਦੇ ਅਸਰ ਤੋਂ ਮੁਕਤ ਮੰਨਿਆ ਜਾਂਦਾ ਹੈ। ਹਿਮਾਚਲ ਪ੍ਰਾਂਤ ਦੀ ਕਾਂਗੜਾ ਵਾਦੀ ਅਤੇ ਮੇਘਾਲਿਆ ਪ੍ਰਾਂਤ ਦੀਆਂ ਸ਼ਿਲਾਂਗ ਦੀਆਂ ਪਹਾੜੀਆਂ ਸਭ ਤੋਂ ਵਧੇਰੇ ਪ੍ਰਭਾਵਿਤ ਇਲਾਕੇ ਮੰਨੇ ਜਾ ਚੁੱਕੇ ਹਨ। ਇਹ ਵੀ ਕਿਆਸ ਕੀਤਾ ਗਿਆ ਹੈ ਕਿ ਵੀਹਵੀ ਸਦੀ ਦੇ ਅੰਤ ਤੱਕ ਇਨ੍ਹਾਂ ਦੋਹਾਂ ਇਲਾਕਿਆਂ ਵਿਚ 8 ਮਾਤਰਾ ਤੋਂ ਵਧੀਕ ਤਬਾਹਕੁਨ ਭੂਚਾਲ ਆਉਣ ਦੀ ਸੰਭਾਵਨਾ ਹੈ। ਪਿਛਲੇ ਰੀਕਾਰਡ ਤੋਂ ਪਤਾ ਲਗਦਾ ਹੈ ਕਿ ਭਾਰਤ ਵਿਚ 8 ਮਾਤਰਾ ਦੇ ਭੂਚਾਲ ਪਹਿਲਾਂ ਵੀ ਆ ਚੁਕੇ ਹਨ, ਜਿਵੇਂ ਕਿ 1819 ਵਿਚ ਰਣ-ਕਛ, 1897 ਵਿਚ ਸ਼ਿਲਾਂਗ, 1905 ਵਿਚ ਕਾਂਗੜਾ, 1934 ਵਿਚ ਬਿਹਾਰ ਅਤੇ 1950 ਵਿਚ ਆਸਾਮ। ਕਈ ਵਿਗਿਆਨੀ ਤਾਂ ਭੂਚਾਲਾਂ ਦੇ ਅੰਕੜੇ ਵਾਚ ਕੇ ਇਸ ਸਿੱਟੇ ਤੇ ਪੁੱਜਦੇ ਹਨ ਕਿ ਭੂਚਾਲ ਕਿਸੇ ਆਵਰਤੀ ਚੱਕਰ ਅਨੁਸਾਰ ਆਉਂਦੇ ਹਨ। ਕਾਂਗੜਾ ਅਤੇ ਸ਼ਿਲਾਂਗ ਦੇ ਭੂਚਾਲਾਂ ਬਾਰੇ ਭਵਿੱਖਬਾਣੀ ਵੀ ਇਸ ਤੱਥ ਉਪਰ ਅਧਾ-ਰਿਤ ਹੈ।

## ਭੂਚਾਲਾਂ ਦੇ ਕਾਰਨ

ਭਾਰਤੀ ਮਿਥਿਹਾਸ ਅਨੁਸਾਰ ਭੂਚਾਲ ਉਸ ਸਮੇਂ ਆਉਂਦਾ ਹੈ ਜਦੋਂ ਧੌਲਾ ਬੈਲ ਧਰਤੀ ਨੂੰ ਆਪਣੇ ਇਕ ਸਿੰਗ ਤੋਂ ਦੂਜੇ ਉਪਰ ਉਠਾਂਦਾ ਹੈ। ਪੰਤੂ ਵਿਗਿਆਨ ਅਨੁਸਾਰ ਧਰਤੀ ਦਾ ਧੁਰ ਅੰਦਰਲਾ ਭਾਗ ਭਾਰੇ ਦ੍ਰਵ ਪਦਾਰਥਾਂ ਦਾ ਬਣਿਆ ਹੈ ਅਤੇ ਅਤਿਅੰਤ ਗਰਮ ਹੈ। ਜਿਉਂ ਜਿਉਂ ਬਾਹਰਲੀ ਸਤਹ ਵੱਲ ਵਧੀਏ ਤਾਪਮਾਨ ਘਟਦਾ ਹੈ ਅਤੇ ਦ੍ਰਵ ਪਦਾਰਥ ਠੋਸ ਰੂਪ ਧਾਰਣ ਕਰ ਲੈਂਦਾ ਹੈ। ਪਲੇਟ ਟੈਕਟਾਨਿਕਸ ਦੇ ਸਿੱਧਾਂਤ ਅਨੁਸਾਰ ਧਰਤੀ ਦੇ ਖਰੇਪੜ ਹੇਠਲਾ ਲਿਥੋਸਫੀਅਰ ਛੇ ਵੱਡੀਆਂ





ਅਤੇ ਛੇ ਛੋਟੀਆਂ ਪਲੇਟਾਂ ਦਾ ਬਣਿਆ ਹੋਇਆ ਹੈ ਅਤੇ ਇਹ ਪਲੇਟਾਂ ਧਰਤੀ ਦੇ ਇਕ ਹੋਰ ਖੋਲ, ਐਸਥੈਨੋਸਫੀਅਰ ਉਪਰ ਤੈਰ ਰਹੀਆਂ ਹਨ। ਜਦੋਂ ਇਹ ਪਲੇਟਾਂ ਆਪਸ ਵਿਚ ਟਕਰਾਂਦੀਆਂ ਹਨ ਤਾਂ ਇਕ ਪਲੇਟ ਦੂਸਰੀ ਦੇ ਹੇਠ ਧਸ ਜਾਂਦੀ ਹੈ ਜਾਂ ਆਪਸੀ ਰਗੜ ਤੋਂ ਪ੍ਰਤਿਬਲ ਪੈਦਾ ਹੋ ਜਾਂਦੇ ਹਨ ਅਤੇ ਬੇਸ਼ੁਮਾਰ ਊਰਜਾ ਜਮਾਂ ਹੋ ਜਾਂਦੀ ਹੈ। ਆਖਰ ਵਿਚ ਇਸ ਦੱਬੀ ਹੋਈ ਊਰਜਾ ਦਾ ਨਿਕਾਸ ਹੀ ਭੂਚਾਲ ਦਾ ਕਾਰਣ ਬਣ ਨਿਬੜਦਾ ਹੈ। ਇਸ ਸਿਧਾਂਤ ਅਨੁਸਾਰ ਭਾਰਤੀ ਪਲੇਟ ਉਤਰ-ਪੂਰਬੀ ਦਿਸ਼ਾ ਵਿਚ ਨਿਰੰਤਰ 5 ਸੈਂਟੀਮੀਟਰ ਪ੍ਰਤੀ ਵਰ੍ਹਾ ਦੀ ਸਪੀਡ ਨਾਲ ਯੂਰੇਸ਼ੀਅਨ ਪਲੇਟ ਨਾਂਲ ਟਕਰਾ ਕੇ ਹੇਠ ਧਸ ਰਹੀ ਹੈ ਅਤੇ ਇਸ ਟੱਕਰ ਦੇ ਫਲਸਰੂਪ ਹਿਮਾਲਾ ਪਰਬਤ ਹੋਂਦ ਵਿਚ ਆਇਆ ਹੈ। ਇਹੋ ਕਾਰਨ ਹੈ ਕਿ ਹਿਮਾਲਾ ਪਰਬਤ ਅਜੇ ਵੀ ਉਪਰ ਉਠ ਰਿਹਾ ਹੈ ਅਤੇ ਭਾਰਤੀ ਪਲੇਟ ਦੀ ਟਕਰਾਓ ਸੀਮਾ ਤੇ ਭੂਚਾਲ ਆਉਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਇਸ ਕਿਸਮ ਦੇ ਭੂਚਾਲਾਂ ਨੂੰ ਟੈਕਟਾਨਿਕ ਭੂਚਾਲ ਕਿਹਾ ਜਾਂਦਾ ਹੈ।

ਭੂਚਾਲਾਂ ਦੀ ਇਕ ਹੋਰ ਕਿਸਮ ਵੀ ਵੇਖਣ ਵਿਚ ਆਈ ਹੈ ਜਿਨ੍ਹਾਂ ਨੂੰ ਜਵਾਲਾਮੁਖੀ ਭੂਚਾਲ ਕਿਹਾ ਜਾਂਦਾ ਹੈ। ਜਿਵੇਂ ਕਿ ਉਪਰ ਦਸਿਆ ਗਿਆ ਹੈ ਧਰਤੀ ਦੇ ਅੰਦਰਲੇ ਹਿੱਸੇ ਵਿਚ ਅਤਿਅੰਤ ਗਰਮ ਦ੍ਰਵ ਪਦਾਰਥ ਮੌਜੂਦ ਹੈ, ਜਦੋਂ ਇਹ ਦ੍ਰਵ ਪਦਾਰਥ ਲਾਵੇ ਦੇ ਰੂਪ ਵਿਚ ਧਰਤੀ ਤੋਂ ਬਾਹਰ ਫਟ ਕੇ ਨਿਕਲਦਾ ਹੈ ਤਾਂ ਭੂਚਾਲ ਆ ਜਾਂਦਾ ਹੈ। ਇਸ ਕਿਸਮ ਦੇ ਭੂਚਾਲ ਵੀ ਬੜੇ ਖ਼ਤਰਨਾਕ ਸਿੱਧ ਹੁੰਦੇ ਹਨ ਅਤੇ ਇਹ ਵਧੇਰੇ ਜਪਾਨ ਅਤੇ ਇੰਡੋਨੇਸ਼ੀਆ ਵਿਚ ਵਾਪਰਦੇ ਹਨ। ਇਟਲੀ ਦਾ ਪ੍ਰਸਿਧ ਐਟਨਾ ਜਵਾਲਾ ਮੁਖੀ ਕਈ ਵਾਰ ਫਟ ਚੁੱਕਿਆ ਹੈ।

ਭੂਚਾਲਾਂ ਦੀ ਆਮਦ ਸਮੇਂ ਧਰਤੀ ਉਪਰ ਉਥਲ-ਪੁੱਥਲ ਹੋ ਜਾਂਦੀ ਹੈ। ਊਰਜਾ ਦੇ ਨਿਕਾਸ ਕਾਰਨ ਦੋ ਕਿਸਮ ਦੀਆਂ ਤਰੰਗਾਂ ਉਤਪੰਨ ਹੁੰਦੀਆ ਹਨ। ਰੀਕਾਰਡਿੰਗ ਸਟੇਸ਼ਨ ਤੋਂ ਪਹਿਲਾਂ ਪਹੁੰਚਣ ਵਾਲੀਆਂ ਤਰੰਗਾਂ ਨੂੰ ਪ੍ਰਾਇਮਰੀ ਤਰੰਗਾਂ ਅਤੇ ਬਾਅਦ ਵਿਚ ਪਹੁੰਚਣ ਵਾਲੀਆਂ ਤਿਰਛੀਆਂ ਤਰੰਗਾਂ ਨੂੰ ਸ਼ੀਅਰ ਤਰੰਗਾਂ ਕਿਹਾ ਜਾਂਦਾ ਹੈ।

ਭੂਚਾਲਾਂ ਦੀ ਤੀਬਰਤਾ ਮਾਪਣ ਲਈ ਸੋਧੀ ਹੋਈ ਮਰਕੇਲੀ ਸਕੇਲ ਤਿਆਰ ਕੀਤੀ ਗਈ ਹੈ, ਜੋ ਭੂਚਾਲ ਕਾਰਨ ਪੈਦਾ ਹੋਣ ਵਾਲੀ ਤਬਾਹੀ ਦਾ ਪ੍ਰਤੀਕ ਹੈ (ਵੇਖੋ ਸਾਰਣੀ)। ਅੱਜ ਕੱਲ੍ਹ ਬੜੇ ਸੂਖਮ ਯੰਤਰਾਂ ਦੀ ਮੱਦਦ ਨਾਲ ਭੂਚਾਲ ਦੇ ਕੇਂਦਰ ਬਿੰਦੂ, ਮਾਤਰਾ, ਸਮਾਂ ਅਤੇ ਸਥਾਨ ਬਾਰੇ ਪੂਰੀ ਸੂਚਨਾ ਰੀਕਾਰਡ ਕਰ ਲਈ ਜਾਂਦੀ ਹੈ। ਇਨ੍ਹਾਂ ਯੰਤਰਾਂ ਨੂੰ ਸਾਈਸਮੋਗਰਾਫ ਕਿਹਾ ਜਾਂਦਾ ਹੈ।

## ਭੂਚਾਲਾਂ ਬਾਰੇ .ਅਗੇਤ-ਸੂਚਨਾ :

ਭਾਵੇਂ ਵਿਗਿਆਨ ਅਤੇ ਟੈਕਨਾਲੋਜੀ ਨੇ ਹੈਰਾਨਕੁਨ ਤਰੱਕੀ ਕਰ ਲਈ ਹੈ ਅਤੇ ਭੂਚਾਲਾਂ ਦੀ ਜਾਣਕਾਰੀ ਲਈ ਬਹੁਤ ਹੀ ਸੰਵਿਦਨਸ਼ੀਲ ਸਾਈਸਮੋਗਰਾਮ ਤਿਆਰ ਕਰ ਲਏ ਹਨ ਪਰੰਤੂ ਭੂਚਾਲਾਂ ਸੰਬੰਧੀ ਅਗੇਤ-ਸੂਚਨਾ ਦੇ ਸਕਣੀ ਅਜੇ ਤੱਕ ਅਸੰਭਵ ਗੱਲ ਜਾਪਦੀ ਹੈ। ਵਧੇਰੇ ਉਪਕਰਣ ਭੂਚਾਲ ਆਉਣ ਉਪਰੰਤ ਹੀ ਕਿਰਿਆਸ਼ੀਲ ਹੁੰਦੇ ਹਨ ਜਿਸ ਕਰਕੇ ਇਨ੍ਹਾਂ ਅੰਕੜਿਆਂ ਤੋਂ ਆ ਚੁੱਕੇ ਭੂਚਾਲ ਦਾ ਪੋਸਟ-ਮਾਟਰਮ ਭੀ ਕੀਤਾ ਜਾ ਸਕਦਾ ਹੈ। ਪਿਛਲੇ ਕੁਝ ਵਰ੍ਹਿਆਂ ਤੋਂ ਚੀਨ, ਜਪਾਨ, ਅਮਰੀਕਾ, ਰੂਸ ਅਤੇ ਭਾਰਤ ਦੇ ਵਿਗਿਆਨੀਆਂ ਨੇ ਪ੍ਰਯੋਗਸ਼ਾਲਾ ਵਿਚ ਤਜ਼ਰਬੇ ਕਰਕੇ ਸਿੱਧ ਕਰ ਦਿਤਾ ਹੈ ਕਿ ਭੂਚਾਲਾਂ ਬਾਰੇ ਅਗੇਤ ਜਾਣਕਾਰੀ ਹਾਸਲ ਕਰਨਾ ਸੰਭਵ ਹੈ। ਇਹ ਵੇਖਿਆ ਗਿਆ ਹੈ ਕਿ ਭੂਚਾਲ ਆਉਣ ਤੋਂ ਕਾਫੀ ਸਮਾਂ ਪਹਿਲਾਂ ਧਰਤੀ ਹੇਠ ਉੱਥਲ-ਪੁੱਥਲ ਸ਼ੁਰੂ ਹੋ ਜਾਂਦੀ ਹੈ ਜਿਸ ਕਾਰਨ ਧਰਤੀ ਅੰਦਰਲੀਆਂ ਗੈਸਾਂ ਦਾ ਉਤਸਰਜਨ ਵਧੇਰੇ ਤੇਜ ਹੋ ਜਾਂਦਾ ਹੈ। ਉਦਾਹਰਣ ਲਈ, ਰੇਡਾਨ ਗੈਸ ਵਧੇਰੇ ਮਾਤਰਾ ਵਿਚ ਬਾਹਰ ਨਿਕਲੇਗੀ, ਹੀਲੀਅਮ, ਨਾਈਟਰੋਜਨ, ਕਾਰਬਨਡਾਈਆਕਸਾਈਡ ਅਤੇ ਆਰਗਨ ਵੀ ਪ੍ਰਭਾਵਿਤ ਹੋਣਗੀਆਂ, ਡੂੰਘੇ ਖੂਹਾਂ ਵਿਚ ਪਾਣੀ ਦਾ ਸਤਰ ਅਤੇ ਤੇਲ ਦੇ ਵਹਾਓ ਉਪਰ ਵੀ ਅਸਰ ਪਵੇਗਾ। ਇਸ ਤੋਂ ਇਲਾਵਾ ਧਰਤੀ ਦੀ ਚੁੰਬਕਤਾ, ਖਰੇਪੜ ਦਾ ਪ੍ਰਤਿਰੋਧ ਅਤੇ ਬਿਜਲਈ ਧਾਰਾਵਾਂ, ਪ੍ਰਾਇਮਰੀ ਅਤੇ ਸ਼ੀਅਰ ਤਰੰਗਾਂ ਦੀ ਗਤੀ ਅਤੇ ਧਰਤੀ ਦੀ ਸਤਹ ਦੇ ਉਲਾਰ ਵਿਚ ਵੀ ਆਭਾਸੀ ਫਰਕ ਪੈਦਾ ਸ਼ੁਰੂ ਹੋ ਜਾਂਦਾ ਹੈ। ਦਰਅਸਲ, ਇਨ੍ਹਾਂ ਤੱਥਾਂ ਦੀ ਸਹੀ ਪੜਚੋਲ ਕਰ ਸਕਣਾ ਹੀ ਵਿਗਿਆਨੀਆਂ ਲਈ ਇਕ ਚੁਣੌਤੀ ਬਣੀ ਹੋਈ ਹੈ।

ਚੀਨ ਨੇ ਭੂਚਾਲਾਂ ਬਾਰੇ ਅਗੇਤ-ਸੂਚਨਾ ਹਾਸਲ ਕਰਨ ਲਈ ਇਕ ਨਵਾਂ ਪ੍ਰਯੋਗ ਆਰੰਭਿਆ ਹੈ। ਪਿਛਲੇ ਦਹਾਕੇ ਦੌਰਾਨ ਚੀਨ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਵਲੰਟੀਅਰ ਤਿਆਰ ਕੀਤੇ ਗਏ ਜੋ ਭੂਚਾਲ-ਗ੍ਰਸਤ ਇਲਾਕਿਆਂ ਵਿਚ ਵਿਚਰ ਕੇ ਉਥੋ ਦੇ ਪਾਲਤੂ ਜਾਨਵਰਾਂ ਅਤੇ ਹੋਰ ਪਸ਼ੂ ਪੰਛੀਆਂ ਦੀਆ ਹਰਕਤਾਂ ਦਾ ਜਾਇਜ਼ਾ ਲੈਣ ਲੱਗੇ। ਇਸ ਖੋਜ ਤੋਂ ਦਿਲਚਸਪ ਅਤੇ ਵਾਕਫੀ ਭਰਪੂਰ ਸਿੱਟੇ ਨਿਕਲੇ ਹਨ। ਪ੍ਰਯੋਗਾਂ ਤੋਂ ਪਤਾ ਲੱਗਾ ਹੈ ਕਿ ਜਾਨਵਰ ਭੂਚਾਲ ਬਾਰੇ ਮਨੁੱਖਾਂ ਨਾਲੋਂ ਵਧੇਰੇ ਸੰਵਦਨਸ਼ੀਲ ਹਨ। ਖਾਸ ਕਰਕੇ ਕਬੂਤਰ, ਚੂਹੇ, ਚਮਗਿੱਦੜ, ਮੱਛੀਆਂ ਅਤੇ ਕਾਂਗਰੂ ਭੂਚਾਲ ਤੋਂ ਪਹਿਲਾਂ ਅਜੀਬ ਪ੍ਰਤਿਕਿਰਿਆ ਪ੍ਰਗਟਾਉਂਦੇ ਹਨ ਜਿਸ ਤੋਂ ਸਹਿਮ ਅਤੇ ਭੈਅ ਦਾ ਇਜ਼ਹਾਰ ਹੁੰਦਾ ਹੈ। ਵੱਡੇ ਭੂਚਾਲਾਂ ਦੀ ਆਮਦ ਤੋਂ ਪਹਿਲਾਂ ਵੇਖਣ ਵਿਚ ਆਇਆ ਹੈ ਕਿ ਪਾਲਤੂ ਕੁੱਤੇ ਆਪਣੇ ਹੀ ਮਾਲਕਾਂ ਨੂੰ ਕੱਟਣਾ ਸ਼ੁਰੂ ਕਰ ਦਿੰਦੇ ਹਨ, ਘੋੜੇ ਅਤੇ ਗਾਵਾਂ ਆਪਣੇ ਕਿੱਲਿਆਂ ਤੋਂ ਰੱਸੇ ਤੁੜਾ ਕੇ ਭੱਜ ਉਠਦੇ ਹਨ, ਮੱਛੀਆਂ ਪਾਣੀ ਤੋਂ ਬਾਹਰ ਕੁੱਦਣਾ ਸ਼ੁਰੂ ਕਰ ਦਿੰਦੀਆਂ ਹਨ, ਸੱਪ

ਅਤੇ ਚੂਹੇ ਆਪਣੀਆਂ ਖੁੱਡਾਂ ਵਿਚੋਂ ਬਾਹਰ ਭੱਜਣ ਲੱਗ ਪੈਂਦੇ ਹਨ। ਇਸ ਅਜੀਬੋ-ਗਰੀਬ ਵਤੀਰੇ ਦਾ ਕਾਰਨ ਪੂਰੀ ਤਰ੍ਹਾ ਸਮਝ ਵਿਚ ਨਹੀਂ ਆਇਆ। ਪਰੰਤੂ ਕਿਆਸ ਕੀਤਾ ਗਿਆ ਹੈ ਕਿ ਜਾਨਵਰ ਭੂਚਾਲ ਤੋਂ ਪੈਦਾ ਹੋਣ ਵਾਲੇ ਪ੍ਰਭਾਵ, ਜਿਵੇਂ ਕਿ ਧਰਤੀ ਦੀ ਹਿੱਲ-ਜੁੱਲ, ਗੈਸਾਂ ਦਾ ਉਤਸਰਜਣ ਜਾਂ ਬਿਜਲ-ਚੁੰਬਕੀ ਵਿਕਿਰਣ, ਆਦਿਕ ਨੂੰ ਭਾਂਪ ਲੈਂਦੇ ਹਨ ਜਦਕਿ ਮਨੁੱਖ ਇਸ ਤੋਂ ਅਚੇਤ ਰਹਿੰਦਾ ਹੈ। ਜੇਕਰ ਸਕੂਲ ਦੇ ਬੱਚਿਆਂ ਨੂੰ ਜਾਨਵਰਾਂ ਦੇ ਵਤੀਰੇ ਬਾਰੇ ਭਰਪੂਰ ਵਾਕਫੀ ਮੁਹੱਈਆ ਕਰਵਾ ਦਿੱਤੀ ਜਾਵੇ ਤਾਂ ਲੋੜ ਪੈਣ ਤੇ ਭੂਚਾਲ-ਗ੍ਰਸਤ ਇਲਾਕਿਆਂ ਵਿਚ ਇਹ ਵਲੰਟੀਅਰ ਕੰਮ ਆ ਸਕਦੇ ਹਨ। ਦੁਨੀਆਂ ਵਿਚ ਚੀਨ ਹੀ ਇਕ ਅਜੇਹਾ ਦੇਸ਼ ਹੈ ਜੋ 1975 ਵਿਚ ਹੈਚਾਂਗ ਦੇ ਭੂਚਾਲ ਬਾਰੇ ਅਗੇਤ-ਸੂਚਨਾ ਦੇ ਕੇ ਲੱਖਾਂ ਦੀ ਜਾਨ ਬਚਾ ਸਕਿਆ।

### *ਭੂਚਾਲਾਂ ਬਾਰੇ ਭਾਰਤ ਦਾ ਨਜ਼ਰਿਆ :*

ਸਾਡੇ ਦੇਸ਼ ਦੀ ਬਦਕਿਸਮਤੀ ਹੈ ਕਿ ਇਥੋਂ ਦੀ ਲੋਕਤੰਤਰ ਸਰਕਾਰ ਵੀ ਭੂਚਾਲਾਂ ਦੀ ਭਵਿੱਖ ਬਾਣੀ ਲਈ ਕੋਈ ਬਾਨਣੂੰ ਨਹੀਂ ਬੰਨ੍ਹ ਰਹੀ। ਜਦੋਂ ਕੋਈ ਘਟਨਾ ਵਾਪਰ ਜਾਵੇ ਤਾਂ ਮਗਰਮੱਛ ਦੇ ਹੰਝੂ ਵਹਾਏ ਜਾਂਦੇ ਹਨ। ਪਿਛਲੇ ਇਕ ਦਹਾਕੇ ਤੋਂ ਕੁੱਝ ਭੂ-ਭੌਤਿਕ ਵਿਗਿਆਨੀਆਂ ਨੇ ਸਿਰਤੋੜ ਜਤਨ ਕਰਕੇ ਇਕ ਖੋਜ ਸੈਲ ਕਾਇਮ ਕੀਤਾ ਹੈ ਜੋ ਹਿਮਾਲਿਆ ਦੀ ਭੂਚਾਲੀ ਗਤੀਵਿਧੀ ਦਾ ਅਧਿਐਨ ਕਰੇਗਾ। ਭਾਰਤ ਨੂੰ ਪੰਜ ਖੇਤਰਾਂ ਵਿਚ ਵੰਡਿਆ ਗਿਆ ਹੈ। ਸਭ ਤੋਂ ਵੱਧ ਭੂਚਾਲੀ ਖੇਤਰ ਕਸ਼ਮੀਰ, ਹਿਮਾਚਲ ਪ੍ਰਦੇਸ਼, ਪੂਰਬੀ ਯੂ. ਪੀ. ਅਤੇ ਬਿਹਾਰ, ਭਾਰਤ ਦੇ ਉਤਰੀ-ਪੂਰਬੀ ਪ੍ਰਾਤ, ਅੰਡੇਮਾਨ ਟਾਪੂ ਅਤੇ ਰਣ-ਕੱਛ ਦਾ ਇਲਾਕਾ ਹੈ। ਇਸ ਤੋਂ ਘੱਟ ਭੂਚਾਲੀ ਇਲਾਕਾ ਪੰਜਾਬ, ਸ਼ਿਵਾਲਿਕ ਦੀਆਂ ਪਹਾੜੀਆਂ, ਦਿੱਲੀ ਪ੍ਰਾਂਤ ਅਤੇ ਗੰਗਾ-ਜਮਨਾ ਦਾ ਮੈਦਾਨੀ ਇਲਾਕਾ ਹੈ। ਰਾਜਸਥਾਨ, ਮੱਧ-ਪ੍ਰਦੇਸ਼ ਅਤੇ ਭਾਰਤ ਦੇ ਦੱਖਣੀ ਪ੍ਰਾਂਤ ਭੂਚਾਲਾਂ ਦੇ ਅਸਰ ਤੋਂ ਮੁਕਤ ਮੰਨੇ ਗਏ ਹਨ ਅਤੇ ਸਭ ਤੋਂ ਘੱਟ ਤੀਬਰਤਾ ਦੇ ਭੂਚਾਲੀ ਖੰਡ ਵਿਚ ਦਰਜ ਹਨ।

ਭਾਰਤ ਦੇ ਭੂ-ਭੌਤਿਕ ਵਿਗਿਆਨੀਆਂ (ਡਾ. ਗੁਪਤਾ ਅਤੇ ਸਾਥੀ) ਨੇ ਭੂਚਾਲਾਂ ਸੰਬੰਧੀ ਇਕ ਨਵੀਂ ਖੋਜ ਕੀਤੀ ਹੈ। ਕੋਇਨਾ ਡੈਮ ਦੱਖਣੀ ਪਠਾਰ ਵਿਚ ਭੂਚਾਲ-ਮੁਕਤ ਇਲਾਕੇ ਵਿਚ ਸਥਿਤ ਹੈ। ਜਦੋਂ 1967 ਵਿਚ ਕੋਇਨਾ ਵਿਖੇ 6.5 ਮਾਤਰਾ ਦਾ ਭੂਚਾਲ ਆਇਆ ਤਾਂ ਸਾਰੇ ਵਿਸ਼ਵ ਭਰ ਵਿਚ ਚਰਚਾ ਛਿੜ ਪਈ। ਇਸ ਤੋਂ ਇਕ ਨਵਾਂ ਤੱਥ ਉਭਰ ਕੇ ਸਾਹਮਣੇ ਆਇਆ ਕਿ ਕੋਇਨਾ ਡੈਮ ਦਾ ਭੂਚਾਲ, ਡੈਮ ਵਿਚ ਭਰੇ ਪਾਣੀ ਦੇ ਪੁੰਜ ਤੋਂ ਪ੍ਰਭਾਵਿਤ ਹੋਇਆ ਹੈ। ਇਸ ਤੋਂ ਬਾਅਦ ਬਾਕੀ ਦੇ ਡੈਮ ਵੀ ਭੂਚਾਲੀ ਗਤੀਵਿਧੀਆਂ ਲਈ ਪਰਖੇ ਗਏ। ਸਿਵਾਏ ਇਡੁੱਕੀ ਅਤੇ ਕੋਇਨਾ ਡੈਮ ਦੇ, ਭਾਖੜਾ, ਪੌਂਗ ਡੈਮ ਅਤੇ ਰਾਮ-ਗੰਗਾਂ ਡੈਮ ਭੂਚਾਲ ਦੇ ਅਸਰ ਸ਼ੰਕੇ ਉਤਪੰਨ ਹੋਣ ਲਗੇ। ਰੂਸ ਦੇ ਭੂ-ਭੌਤਿਕ ਵਿਗਿਆਨੀਆਂ ਨੇ ਤਾਂ ਹਰੀ ਝੰਡੀ ਦੇ ਦਿਤੀ ਹੈ ਪਰੰਤੂ ਸੁੰਦਰ ਲਾਲ ਬਹੁਗੁਣਾ ਦੇ ਪ੍ਰਭਾਵ ਹੇਠ ਪਹਾੜੀ ਲੋਕ ਇਸ ਡੈਮ ਦੀ ਉਸਾਰੀ ਦੀ ਵਿਰੋਧਤਾ ਵਿਚ ਲਾਮ-ਬੰਦ ਹੋ ਗਏ ਹਨ। ਸਾਡੇ ਵਿਗਿਆਨੀ ਅਤੇ ਭੂਚਾਲ-ਇੰਜਨੀਅਰ ਵੀ ਅਜੇ ਇਕ ਰਾਏ ਸਹਿਮਤ ਨਹੀਂ ਹੋ ਸਕੇ।

ਹਿਮਾਲੀਆ ਅਤੇ ਹਿੰਦੂ-ਕੁਸ਼ ਪਰਬਤਾਂ ਦੀ ਨਿਰੰਤਰ ਭੂਚਾਲੀ ਜਾਂਚ ਲਈ ਅੰਤਰ-ਰਾਸ਼ਟਰੀ ਪੱਧਰ ਉਪਰ ਵੀ ਉਪਰਾਲੇ ਸ਼ੁਰੂ ਹੋ ਗਏ ਹਨ। ਇਟਲੀ ਦੀ ਅੰਤਰ-ਰਾਸ਼ਟਰੀ ਭੂਚਾਲੀ ਪ੍ਰਯੋਗਸ਼ਾਲਾ ਪਾਕਿਸਤਾਨ ਨਾਲ ਰਲ ਕੇ ਹਿੰਦੂ-ਕੁਸ਼ ਦੀ ਭੂਚਾਲੀ ਗਤੀਵਿਧੀ ਦਾ ਅਧਿਐਨ ਕਰ ਰਹੀ ਹੈ। ਰੁੜਕੀ ਯੂਨੀਵਰਸਿਟੀ ਅਤੇ ਅਮਰੀਕਾ ਦੀ ਕੈਲਟੈਕ ਸੰਸਥਾ ਇਕ ਸਾਂਝੇ ਪਰੋਗਰਾਮ ਅਧੀਨ ਹਿਮਾਲੀਆ ਪਰਬਤ ਅਤੇ ਸ਼ਿਲਾਂਗ ਵਿਚ ਭੂਚਾਲੀ ਅਧਿਐਨ ਕਰ ਰਹੇ ਹਨ। ਪੰਜਾਬ ਅਤੇ ਹਿਮਾਚਲ ਪ੍ਰਦੇਸ਼ ਵਿਚ ਵੀ ਇਸ ਯੋਗਨਾ ਅਧੀਨ ਤੀਬਰ ਗਤੀ ਐਕਸੈਲਰੋਗਰਾਫ਼ ਲਗਾਏ ਗਏ ਹਨ।

### *ਸਾਡੀ ਖੋਜ ਪ੍ਰਾਪਤੀ :*

ਰੂਸ, ਚੀਨ ਅਤੇ ਜਪਾਨ ਦੇ ਭੂ-ਭੌਤਿਕ ਵਿਗਿਆਨੀਆਂ ਨੇ ਆਪਣੀਆਂ ਖੋਜਾਂ ਦਵਾਰਾ ਸਿੱਧ ਕਰ ਦਿਤਾ ਕਿ ਭੂਚਾਲ-ਗ੍ਰਸਤ ਇਲਾਕਿਆਂ ਵਿਚ ਪਾਣੀ ਦੇ ਡੂੰਘੇ ਖੂਹਾਂ ਅਤੇ ਝਰਨਿਆਂ ਵਿਚੋਂ ਰੇਡਾਨ ਗੈਸ ਦੀ ਮਾਤਰਾ ਵਧੇਰੇ ਨਿਕਲਦੀ ਹੈ। ਸਭ ਤੋਂ ਪਹਿਲਾਂ ਦੋ ਰੂਸੀ ਵਿਗਿਆਨੀਆਂ ਨੇ ਇਸ ਤੱਥ ਦੀ ਪੁਸ਼ਟੀ ਕੀਤੀ ਜਦੋਂ 1966 ਦੇ ਤਾਸ਼ਕੰਦ ਦੇ ਭੂਚਾਲ ਤੋਂ ਕਈ ਹਫ਼ਤੇ ਪਹਿਲਾਂ ਇਕ ਖੂਹ ਵਿਚੋਂ ਰੇਡਾਨ ਗੈਸ ਦੀ ਬਿਖਮ ਮਾਤਰਾ ਦਾ ਤਕਾਜ਼ਾ ਲਗਾਇਆ ਗਿਆ। ਜਦੋਂ ਭੂਚਾਲ ਆਇਆ ਤਾਂ ਬਾਕੀ ਦੇਸ਼ਾਂ ਦੀ ਬਿਖਮ ਮਾਤਰਾ ਦਾ ਤਕਾਜ਼ਾ ਲਗਾਇਆ ਗਿਆ। ਜਦੋਂ ਭੂਚਾਲ ਆਇਆ ਤਾਂ ਬਾਕੀ ਦੇਸ਼ਾਂ ਵਿਚ ਵੀ ਇਸ ਪ੍ਰਯੋਗ ਦੀ ਚਰਚਾ ਛਿੜ ਪਈ। ਅਮਰੀਕਾ, ਚੀਨ ਅਤੇ ਜਪਾਨ ਦੇ ਵਿਗਿਆਨੀਆਂ ਨੇ ਵੀ ਆਪਣੇ ਪ੍ਰਯੋਗਾਂ ਵਿਚ ਰੇਡਾਨ ਗੈਸ ਦਾ ਉਤਸਰਜਣ ਵਧੇਰੇ ਬਾਰੀਕੀ ਨਾਲ ਮਾਪਣਾ ਸ਼ੁਰੂ ਕਰ ਦਿੱਤਾ। ਪਿਛਲੇ ਦਹਾਕੇ ਤੋਂ ਭਾਰਤ ਵਿਚ ਵੀ ਇਸ ਵਿਧੀ ਦੀ ਵਰਤੋਂ ਅਰੰਭ ਹੋ ਗਈ। ਪਹਿਲਾਂ ਪਰਮਾਣੂ ਊਰਜਾ ਸੰਸਥਾਨ ਦੇ ਕੁਝ ਵਿਗਿਆਨੀਆਂ ਨੇ ਇਸ ਵਿਧੀ ਦੀ ਵਰਤੋਂ ਕਰਕੇ ਧਰਤੀ ਹੇਠ ਯੂਰੇਨੀਅਮ ਦੇ ਜਖੀਰਿਆਂ ਦਾ ਪਤਾ ਲਗਾਇਆ ਅਤੇ ਭੂਚਾਲੀ ਅੰਕੜੇ ਵੀ ਇਕੱਠੇ ਕੀਤੇ। 1984 ਵਰ੍ਹੇ ਤੋਂ ਸਾਡੀ ਪ੍ਰਯੋਗਸ਼ਾਲਾ ਅੰਮ੍ਰਿਤਸਰ ਵਿਚ ਸਥਾਪਿਤ ਹੋ ਗਈ ਅਤੇ



ਹੁਣ ਤਕ ਨਿਰੰਤਰ ਰੇਡਾਨ ਗੈਸ ਦੇ ਉਤਸਰਜਣ ਦਾ ਅਧਿਐਨ ਕੀਤਾ ਜਾ ਰਿਹਾ ਹੈ। ਇਸ ਅਧਿਐਨ ਲਈ ਇਕ ਸੂਖਮ ਯੰਤਰ ਐਲਫ਼ਾ-ਲਾਗਰ ਕੈਨੇਡਾ ਤੋਂ ਖਰੀਦਿਆ ਗਿਆ ਜੋ ਰੇਡਾਨ ਦੀ ਮਾਤਰਾ ਦੇ ਨਾਲ ਵਾਯੂ ਮੰਡਲ ਦੇ ਦਬਾਅ, ਧਰਤੀ ਦੇ ਅੰਦਰਲੇ ਅਤੇ ਬਾਹਰਲੇ ਤਾਪਮਾਨ, ਹਵਾ ਦੀ ਰਫਤਾਰ ਅਤੇ ਇਸ ਵਿਚ ਨਮੀ ਬਾਰੇ ਪੂਰੀ ਪੂਰੀ ਜਾਣਕਾਰੀ ਵੀ ਮੁਹੱਈਆ ਕਰਦਾ ਹੈ। ਇਕ ਹੋਰ ਸੌਖੀ ਅਤੇ ਸਸਤੀ ਵਿਧੀ ਵੀ ਵਰਤੋਂ ਵਿਚ ਲਿਆਂਦੀ ਗਈ ਹੈ। ਇਕ ਖਾਸ ਕਿਸਮ ਦੇ ਪਲਾਸਟਿਕ ਦੀਆਂ ਟੁਕੜੀਆਂ ਧਰਤੀ ਹੇਠ ਟੋਆ ਪੁੱਟ ਕੇ ਅਲੂਮੀਨੀਅਮ ਦੇ ਸਲਿੰਡਰ ਵਿਚ ਲਟਕਾ ਦਿੱਤੀਆਂ ਜਾਂਦੀਆਂ ਹਨ। ਦੋ ਹਫ਼ਤੇ ਬਾਅਦ ਇਹ ਟੁਕੜੀਆਂ ਪ੍ਰਯੋਗਸ਼ਾਲਾ ਵਿਚ ਯੋਗ ਰਸਾਇਣਿਕ ਵਿਧੀ ਦੀ ਵਰਤੋਂ ਕਰਕੇ ਕੀਤੀਆਂ ਜਾਂਦੀਆਂ ਹਨ। ਖੁਰਦਬੀਨ ਦੀ ਮੱਦਦ ਨਾਲ ਰੇਡਾਨ ਗੈਸ ਤੋਂ ਨਿਕਲੇ ਐਲਫਾ ਕਣਾਂ ਦਾ ਕੁੱਝ ਦਿਨ ਪਹਿਲਾਂ ਰੇਡਾਨ ਗੈਸ ਦੀ ਮਾਤਰਾ ਵਧੇਰੇ ਨਿਕਲਣੀ ਸ਼ੁਰੂ ਹੋ ਜਾਂਦੀ ਹੈ ਅਤੇ ਭੂਚਾਲ ਤੋਂ ਇਕ ਜਾਂ ਦੋ ਦਿਨ ਪਹਿਲਾਂ ਰੇਡਾਨ ਆਪਣੀ ਸਿਖਰ ਨੂੰ ਛੂੰਹਦੀ ਹੈ। ਕਈ ਵਾਰ ਵਾਯੂ-ਮੰਡਲੀ ਦਬਾਅ, ਹਵਾ ਦੇ ਬੁੱਲ੍ਹੇ ਜਾਂ ਧਰਤੀ ਅੰਦਰਲੇ ਤਾਪਮਾਨ ਵਿਚ ਬਿਖਮ ਤਬਦੀਲੀਆ ਵੀ ਰੇਡਾਨ ਗੈਸ ਦੀ ਸਿਖਰ ਦਾ ਕਾਰਨ ਬਣ ਜਾਂਦੀਆਂ ਹਨ। ਸੋ ਬੜੀ ਹੁਸ਼ਿਆਰੀ ਤੋਂ ਕੰਮ ਲੈਣਾ ਪੈਂਦਾ ਹੈ ਅਤੇ ਹੁਣ ਤਾਂ ਇਨ੍ਹਾਂ ਤਬਦੀਲੀਆਂ ਦਾ ਲੇਖਾ-ਜੋਖਾ ਰੱਖਣ ਲਈ ਅਸੀਂ ਕੰਪਿਊਟਰ ਦੀ ਮੱਦਦ ਵੀ ਲੈ ਰਹੇ ਹਾਂ।

1988 ਵਰ੍ਹੇ ਤੋਂ ਭਾਰਤ ਸਰਕਾਰ ਦੇ ਵਿਗਿਆਨ ਅਤੇ ਟੈਕਨਾਲੋਜੀ ਵਿਭਾਗ ਨੇ ਸਾਡੀ ਖੋਜ ਨੂੰ ਮੁੱਖ ਰੱਖਦਿਆਂ ਇਕ ਖੋਜ ਪਰੋਜੈਕਟ ਵੀ ਮਨਜ਼ੂਰ ਕਰ ਦਿੱਤਾ ਹੈ ਜਿਸ ਅਧੀਨ ਅਸੀਂ ਆਪਣੀ ਖੋਜ ਦਾ ਖੇਤਰ ਅੰਮ੍ਰਿਤਸਰ ਤੋਂ ਵਧਾ ਕੇ ਕਾਂਗੜਾ ਦੀ ਵਾਦੀ (ਪਾਲਮਪੁਰ ਅਤੇ ਧਰਮਸ਼ਾਲਾ) ਅਤੇ ਚੰਬਾ ਦੇ ਭੂਚਾਲ-ਗ੍ਰਸਤ ਖਿੱਤਿਆਂ ਤਕ ਕਰ ਲਿਆ ਹੈ। ਕਾਂਗੜਾ ਵਿਚ ਅਕਸਰ ਛੋਟੀ ਮਾਤਰਾ ਦੇ ਭੂਚਾਲ ਆਉਂਦੇ ਰਹਿੰਦੇ ਹਨ ਜੋ ਅੰਮ੍ਰਿਤਸਰ ਸਟੇਸ਼ਨ ਰੀਕਾਰਡ ਨਹੀਂ ਕਰ ਸਕਦਾ। ਪਿਛਲੇ ਕੁਝ ਵਰ੍ਹਿਆਂ ਦੇ ਰੇਡਾਨ ਸਿੱਟਿਆਂ ਤੋਂ ਧਰਵਾਸ ਬੱਝਦੀ ਹੈ ਕਿ ਇਸ ਦਹਾਕੇ ਦੇ ਅੰਤ ਤੱਕ ਭੂਚਾਲਾਂ ਬਾਰੇ ਭਵਿੱਖਬਾਣੀ ਕਰਨ ਦੇ ਕੁੱਝ ਆਸਾਰ ਜ਼ਰੂਰ ਬਣ ਜਾਣਗੇ। ਸਾਡੇ ਪ੍ਰਯੋਗਾਂ ਨੇ ਸਿੱਧ ਕਰ ਦਿੱਤਾ ਹੈ ਕਿ ਰੇਡਾਨ ਗੈਸ ਦੀ ਸਿਖਰ ਪਾਣੀ ਦੇ ਝਰਨਿਆਂ ਅਤੇ ਧਰਤੀ ਹੇਠੋਂ ਨਿਕਲ ਰਹੀ ਗੈਸ, ਦੋਹਾਂ ਵਿਚ ਇਕੋ ਸਮੇ ਹੀ ਰੀਕਾਰਡ ਹੁੰਦੀ ਹੈ। ਕਾਂਗੜਾਂ ਵਾਦੀ ਦੇ ਭੂਚਾਲਾਂ ਤੋਂ ਇਲਾਵਾ ਅੰਮ੍ਰਿਤਸਰ ਸਟੇਸ਼ਨ ਤੇ ਹਿੰਦੂ-ਕੁਸ਼ ਦੇ ਕਈ ਜਬਰਦਸਤ ਭੂਚਾਲੀ ਝਟਕੇ ਵੀ ਰੀਕਾਰਡ ਕੀਤੇ ਗਏ ਹਨ। ਫਰਵਰੀ, 1991 ਦਾ ਹਿੰਦੂ-ਕੁਸ਼ ਭੂਚਾਲੀ ਝਟਕਾ (6.5 ਮਾਤਰਾ ਦਾ) ਅੰਮ੍ਰਿਤਸਰ ਦੀਆਂ ਸਾਰੀਆਂ ਇਮਾਰਤਾਂ ਹਿਲਾ ਗਿਆ, ਇਹ ਸਵੇਰੇ ਚਾਰ ਕੁ ਵਜੇ ਵਾਪਰਿਆ ਅਤੇ ਭਗਦੜ ਮੱਚ ਗਈ। ਸਾਡੇ ਸਟੇਸ਼ਨ ਤੇ ਰੇਡਾਨ ਗੈਸ 26 ਜਨਵਰੀ ਤੋਂ ਤੇਜ ਰਫਤਾਰ ਨਿਕਲ ਰਹੀ ਸੀ। ਸਾਡੀ ਹੈਰਾਨੀ ਦੀ ਹੱਦ ਹੋ ਗਈ ਜਦੋਂ ਭੂਚਾਲ ਦੇ ਝਟਕੇ ਤੋਂ ਪਹਿਲਾਂ ਹੀ ਸਾਡਾ ਐਲਫ਼ਾ-ਕਾਊਂਟਰ ਗਿਣਨ ਤੋਂ ਬੰਦ ਹੋ ਗਿਆ। ਦਰਅਸਲ, ਰੇਡਾਨ ਗੈਸ ਦੀ ਰਫ਼ਤਾਰ ਇੰਨੀ ਤੇਜ਼ ਹੋ ਗਈ ਸੀ ਕਿ ਇਸ ਤੋਂ ਪੈਦਾ ਹੋਣ ਵਾਲੇ ਐਲਫਾ ਕਣ ਕਾਊਂਟਰ ਲਈ ਗਿਣਨੇ ਅਸੰਭਵ ਹੋ ਗਏ। ਕਾਂਗੜਾ ਵਾਦੀ ਵਿਚ ਇਕ ਹੋਰ ਸੂਖਮ ਵਿਧੀ ਦੀ ਵਰਤੋਂ ਕਰਕੇ ਦਸ ਰੇਡਾਨ ਰੀਕਾਰਡਿੰਗ ਸਟੇਸ਼ਨਾਂ ਦਾ ਨੈਟਵਰਕ ਕਾਇਮ ਕੀਤਾ ਜਾ ਚੁੱਕਾ ਹੈ। ਵੇਖੀਏ ਜੇਕਰ ਇਹ ਸਕੀਮ ਸਿਰੇ ਚੜ੍ਹ ਗਈ ਤਾਂ ਭੂਚਾਲਾਂ ਦੀ ਅਗੇਤ-ਸੂਚਨਾ ਦੇਣ ਸੰਬੰਧੀ ਖੋਜ ਵਧੇਰੇ ਪ੍ਰਪੱਕ ਹੋ ਨਿਬੜੇਗੀ। ਪੰਜਾਬ ਸਰਕਾਰ ਵੀ ਸਾਡੀ ਇਸ ਖੋਜ ਤੋਂ ਪ੍ਰਭਾਵਿਤ ਹੋ ਕੇ ਕੁਝ ਗਰਾਂਟ ਮੁਹੱਈਆ ਕਰ ਰਹੀ ਹੈ ਤਾਂ ਕਿ ਪੰਜਾਬ ਦਾ ਭੂਚਾਲੀ ਸਰਵੇਖਣ ਕੀਤਾ ਜਾ ਸਕੇ। ਅਜੇ ਤਾਂ ਸਾਡੇ ਖੋਜ ਵਿਦਿਆਰਥੀ ਕਾਂਗੜਾ ਵਾਦੀ ਦੇ ਬਿਖਮ ਪਹਾੜੀ ਰਸਤਿਆਂ ਉਪਰ ਆਪਣੀ ਜਾਨ ਜੋਖਮ ਵਿਚ ਪਾ ਕੇ ਇਸ ਖੋਜ ਕੰਮ ਨੂੰ ਨੇਪਰੇ ਚਾੜ੍ਹਨ ਲਈ ਵਚਨਬੱਧ ਹਨ।

ਧਰਮ ਬੜਾ ਖਤਰਨਾਕ ਜ਼ਹਿਰ ਹੈ
ਇਹ ਜਦੋਂ ਦਿਮਾਗ਼ ਨੂੰ ਚੜ੍ਹਦਾ ਹੈ
ਤਾਂ ਬੰਦਾ, ਬੰਦਾ ਨਹੀਂ ਦਿਸਦਾ
ਹਿੰਦੂ, ਸਿੱਖ ਜਾਂ ਮੁਸਲਮਾਨ ਦਿਸਦਾ ਹੈ।

ਲੁੱਟ ਲੁੱਟ ਖਾਣ ਪਖੰਡੀ ਵਿਹਲੜ,
ਸਾਡੀ ਮਿਹਨਤ ਸਾਰੀ।
ਇਹਨਾਂ ਤੋਂ ਬਚ ਰਹਿਣਾ ਲੋਕੋ,
ਇਹ ਨੇ ਬੁਰੀ ਬਿਮਾਰੀ।


ਮਾਰਚ-ਅਪ੍ਰੈਲ 2001

# ਪਿੰਡ ਦੀ ਸੱਥ "ਚੋਂ

ਐਸ. ਬਰਜਿੰਦਰ

○

ਵਾਹੇਗੁਰ ਜੀ ਕਾ ਖਾਲਸਾ ਵਾਹੇਗੁਰ ਜੀ ਕੀ ਫਤਿਹ, ਦੋਬਾਰਾ ਫਿਰ। ਸ. ਮਕੰਦ ਸਿੰਘ ਚੈਹਲ ਵੱਲੋਂ ਨਗਰ ਨਿਵਾਸੀਆਂ ਨੂੰ ਬੇਨਤੀ ਕੀਤੀ ਜਾਂਦੀ ਐ, ਕਿ ਲੰਗੇਆਣੇ ਦੇ ਪਵਿੱਤਰ ਜਲ ਇਸਨਾਨ ਕਰਾਉਣ ਆਸਤੇ ਇਹਨਾਂ ਦੀ ਟਰਾਲੀ ਤਿਆਰ ਬਰ ਤਿਆਰ ਖੜ੍ਹੀ ਐ, ਨਾਜਰ ਸਿੱਧੂ ਕੀ ਡੇਅਰੀ ਕੋਲ। ਜਿਸ ਮਾਈ-ਭਾਈ ਨੇ ਲੰਗੇਆਣੇ ਵਿਖੇ ਜਾਣਾ ਹੋਵੇ ਉਹ ਨਾਜਰ ਸਿੱਧੂ ਕੀ ਡੇ ਅਰੀ ਕੋਲ ਪਹੁੰਚਣ ਦੀ ਕਿਰਪਾਲਤਾ ਕਰੇ। ਵਾਹੇਗੁਰ ਜੀ ਕਾ ਖਾਲਸਾ ਵਾਹੇਗੁਰ ਜੀ ਕੀ ਫਤਿਹ।''

*ਜਗਤਾਰ* :- ਬੱਸ ਛੁੱਟ ਪਿਐ ਕਮਲ਼ੂ ਆਪਣੇ ਪਿੰਡ ਆਲ਼ਿਆਂ ਨੂੰ ਵੀ ਸਿਆਣੇ ਬਿਆਣੇ ਭਾਈ ਜੀ ਨੂੰ ਹੋਕਾ ਦਿੰਦੇ ਨੂੰ ਸ਼ਰਮ ਨੀਂ ਆਉਂਦੀ ਬਈ ਗੁਰਬਾਣੀ ਤਾਂ ਐਹੋ ਜਿਹੇ ਪਖੰਡਾਂ ਚੋਂ ਕੱਢਦੀ ਐ ਤੋਂ ਇਹ ਘੇਰ-ਘੇਰ ਕੇ ਫਰ ਉਥੇ ਲਈ ਜਾਂਦੈ।

*ਨਸੀਬ* :- ਓ ਫੇਰ ਕੀ ਹੋ ਗਿਆ ਜੇ ਭਾਈ ਨੇ ਲੋਕਾਂ ਦੇ ਭਲੇ ਖਾਤਰ ਹੋਕਾ ਦੇਤਾ, ਫਿਰ ਕਿਹੜਾ ਗਾਂ ਕੋਠੇ 'ਤੇ ਚੜ੍ਹਗੀ। ਉੱਥੇ ਭਤੀਜ ਪਾਣੀ ਨਿਕਲਿਆ, ਪਵਿੱਤਰ ਜਲ, ਕਹਿੰਦੇ ਐ। ਬਈ ਜਿਹੜਾ ਓਥੇ ਇੱਕ ਵਾਰ ਜਾ ਆਵੇ ਬਸ ਪੌ ਬਾਰਾਂ ਹੋ ਜਾਂਦੀਆਂ। ਜੇ ਨਹੀਂ ਜਕੀਨ ਤਾਂ ਜਾ ਕੇ ਆਵਦੀ ਤਾਈ ਤੋਂ ਪੁੱਛ ਲੈ, ਹਜੇ ਪਿਛਲੇ ਹਫਤੇ ਜਾ ਕੇ ਆਈ ਐ, ਓਥੇ ਤਾਂ ਮਾਰ ਬੱਲੇ ਤਿਲ਼ ਸੁੱਟਣ ਨੂੰ ਥਾਂ ਨੀ ਲੱਭਦੀ ਐਨਾ ਮੁਲਖ ਢੁੱਕਦਾ ਓਥੇ, ਸੌਹ ਮਹਾਰਾਜ ਦੀ ਜਦੋਂ ਦਾ ਉਸ ਜਲ ਨਾਲ ਅਸ਼ਨਾਨ ਕਰਿਆ ਘੋੜੇ ਆਗੂੰ ਭੱਜੀ ਫਿਰਦੀ ਐ, ਨਹੀਂ ਤਾਂ ਸੌਹਰੇ ਦੀ ਗੋਡਿਆਂ ਔਲੋਂ ਮੰਜੀ 'ਚ ਜੁੜੀ ਪਈ ਸੀ।''

*ਜੰਟਾ* :- ਬਾਈ ਤੂੰ ਵੈਸੇ ਮੰਨਦਾ ਤਾਂ ਹੁੰਦਾ ਨੀ ਪਰ ਕਿਸੇ-ਕਿਸੇ ਜਗਾ ਨੂੰ 'ਵਰ' ਹੁੰਦਾ। ਐਹੋ ਜਿਹੇ ਜਲ 'ਚ ਮਹਾਂਰਾਜ ਔਲੋਂ ਕੋਈ ਸ਼ਕਤੀ ਹੁੰਦੀ ਐ ਲੋਕਾਂ ਦੇ ਰੋਗ ਕੱਟੇ ਜਾਂਦੇ ਆ। ਤਾਂ ਹੀ ਲੋਕ ਆ ਜਾਂਦੇ ਆ ਲੋਕ ਕਿਤੇ ਕਮਲ਼ੇ ਤਾਂ ਨੀ।''

*ਜਗਤਾਰ* :- ਆਹ। ਕੱਟੇ ਜਾਂਦੇ ਐ ਰੋਗ ਸਿਰ ਤੇਰੇ ਜਣਦਿਆਂ ਦਾ, ਹੋਰ ਸੁਣਦਾ ਸੀ ਮੇਰੇ ਮੂੰਹੋਂ ਕੁਸ਼, ਭੁੱਖੇ ਮਰਦੇ ਲੋਕ ਬਥੇਰੇ ਢਾਨਸ ਕਰ ਲੈਂਦੇ ਆ। ਕਾਫੀ ਚਿਰ ਪਹਿਲਾਂ ਜੈਤੋ 'ਚ ਵੀ ਕਿਸੇ ਨੇ ਟੋਏ 'ਚ ਪਾਣੀ ਛੱਡ ਕੇ ਸੂਰਜ-ਕੁੰਡ ਬਣਾਤਾ ਸੀ ਉੱਥੇ ਵੀ ਹੇੜਾਂ ਦੀਆਂ ਹੇੜਾਂ ਕਮਲ਼ੇ ਲੋਕਾਂ ਦੀਆਂ ਜਾਣ ਲੱਗ ਪਈਆਂ ਸੀ, ਓਹੀ ਥਾਂ ਐ, ਹੁਣ ਓਥੇ ਕਾਂ ਬੋਲਦੇ ਆ ਪਹਿਲਾਂ ਕਿਹਾ ਕਰਨ ਏਥੇ ਜੇ ਬਾਂਝ ਤੀਵੀਂ ਅਸ਼ਨਾਨ ਕਰਲੇ ਓਹਦੇ ਬੱਚਾ ਹੋ ਜਾਂਦੇ ਅੰਨੇ ਨੂੰ ਦਿਸਣ ਲੱਗ ਪੈਂਦਾ, ਹੋਰ ਤਾਂ ਹੋਰ ਅਖੇ ਏਥੋਂ ਤਾਂ ਏਡਜ ਦੇ ਰੋਗੀ ਵੀ ਠੀਕ ਹੋ ਕੇ ਗਏ ਆ, ਗੱਲ ਮੁੱਕੀ ਝਗੜਾ ਚੁੱਕਾ ਕੇਰਾਂ ਜੀ ਉਹਨਾਂ ਨੇ ਚੰਗੇ ਪੈਸੇ 'ਕੱਠੇ ਕਰਲੇ ਉਹਨਾਂ ਦੀ ਤਾਂ ਕੁਲ਼ ਦੇ ਦੁਖ ਦਲਿਦਰ ਕੱਟੇ ਗਏ। ਐਸੇ ਤਰਾਂ ਇੱਕ ਸੋਟੀ ਆਲ਼ਾ ਬਾਬਾ ਬਠਿੰਡੇ ਦੇ ਕੋਲੇ ਹੁੰਦਾ ਸੀ ਉਹਨੇ ਵੀ ਬਥੇਰੇ ਲੋਕਾਂ ਦੇ ਸੋਟੀਆਂ ਲਾ-ਲਾ ਕੇ ਪੈਸੇ ਬਟੋਰੇ ਹੁਣ ਸਭ ਰਾਮ ਨਾਮ ਸੱਤ ਹੋ ਗਿਆ। ਨਾਲੇ ਐਹੋ ਜਿਹੀਆਂ ਦੁਕਾਨਾਂ ਬਹੁਤਾ ਚਿਰ ਨੀ ਚਲਦੀਆਂ ਹੁੰਦੀਆਂ।

*ਨਸੀਬ* :- ਭਤੀਜ ਗੱਲ ਤਾਂ ਤੇਰੀ ਵੀ ਵਜਨੀ ਐ। ਦੁਨੀਆਂ ਤੇ ਠੱਗੀ-ਠੋਰੀ ਬਹੁਤ ਚੱਲੀ ਐ ਪਰ ਇਸ ਨਲਕੇ ਦੇ ਪਾਣੀ 'ਚ ਜਰੂਰ ਕੋਈ ਚਮਤਕਾਰ ਹੈਗਾ ਓਥੇ ਇੱਕ ਬੁੜੇ ਨੇ ਆਵਦੇ ਮੂੰਹੋਂ ਦੱਸਿਆ ਬਈ ਮੈਨੂੰ ਪਹਿਲਾਂ ਦਿਸਦਾ ਨੀ ਸੀ। ਇਸ ਜਲ ਨੇ ਉਸਨੂੰ ਦਿਸਣ ਲਾਤਾ, ਹੁਣ ਸਿਆਣਾ ਬੰਦਾ ਕਿਤੇ ਝੂਠ ਮਾਰਦਾ ਹੋਊ।''

*ਜਗਤਾਰ* : ਵਾਹ ਤਾਇਆ ਜੀ। ਆਹੀ ਤਾਂ ਚਲਾਕੀ ਐ, ਝੂਠ ਸਿਆਣੇ ਬੰਦੇ ਤੋਂ ਮਰਵਾ ਦਿਓ' ਆਪੇ ਸੱਚ ਬਣ ਜੂ, ਤੂੰ ਜਿਵੇ ਹੁਣ ਸੱਚ ਮੰਨੀ ਬੈਠਾ ਐਈ ਦੂਜੇ ਲੋਕ ਮਗਰ ਲੱਗ ਤੁਰਦੇ ਆ ਕੁਸ਼ ਨੀ ਇਹਨਾਂ ਪਾਣੀਆ 'ਚ ਸਭ ਬਕਵਾਸ ਐ ਪਖੰਡ ਐ। ਥੋੜੇ ਜਿਹੇ ਸਾਲ ਪਹਿਲਾਂ ਹਿਮਾਚਲ ਪ੍ਰਦੇਸ਼ 'ਚ 'ਸੁਲਹ' 'ਚ ਪਵਿੱਤਰ ਪਾਣੀ ਲਿਕਲਣ ਦੀ ਡੌਂਡੀ ਪਿੱਟੀ ਗਈ ਸੀ। ਪਾਣੀ ਲੈਣ ਖਾਤਰ ਲੰਮੀਆਂ-ਲੰਮੀਆਂ ਲੈਣਾਂ ਲੱਗ ਜਾਂਦੀਆਂ ਸੀ ਤੇ ਸੀ. ਆਰ. ਪੀ. ਕੰਟਰੋਲ ਕਰਦੀ ਸੀ, ਚਲਾਕ ਲੋਕ ਲੱਖਾਂ ਰੁਪਈਆਂ ਦੀਆਂ ਪਲਾਸਟਕ ਦੀਆਂ ਕੇਨੀਆਂ ਈ ਵੇਚਗੇ, ਭੇਡ ਚਾਲ ਐ ਹੋਰ ਕੁਸ਼ ਨੀ, ਇਸ ਭੇਡ-ਚਾਲ 'ਚ ਪੜ੍ਹੇ ਲਿਖੇ ਲੋਕ ਵੀ ਮੂਰਖਾਂ ਵਾਗੂੰ ਮਗਰ ਲੱਗ ਤੁਰੇ ਸੀ।

*ਜੰਟਾ* :- ਓ ਚੱਲ ਜੇ ਕੋਈ ਫੈਦਾ ਨੀ ਤਾਂ ਘੱਟੋ ਘੱਟ ਅਸ਼ਨਾਨ ਈ ਹੋ ਜਾਂਦੇ। ਨਹੀਂ ਤਾਂ ਮੇਰੇ ਅਰਗੇ ਐਵੇਂ ਦਸ-ਦਸ ਦਿਨ ਪਿੰਡੇ ਨੂੰ ਪਾਣੀ ਨੀਂ ਦਖਾਉਂਦੇ।''

*ਜਗਤਾਰ* :- ਘਰੇ ਨੀ ਅਸ਼ਨਾਨ ਕਰੀਦਾ। ਜਰੂਰ ਕਰਾਇਆ ਲਾ ਕੇ ਕੰਮ ਛੱਡ ਕੇ ਜਾਣੈ ਜਿਹੜਾ ਪਾਣੀ ਘਰੇ ਆ ਓਹੋ ਜਿਹਾ ਓਥੇ ਆ, ਹੋਰ ਉਹਦੇ 'ਚ ਬਾਬਾ ਫਨੇਲ ਤਾਂ ਨੀ ਛਿੜਕ ਦਿੰਦਾ ਬਈ ਰੋਗਾਂ ਨੂੰ ਕੱਟ ਦੂ।''

*ਨਸੀਬ* :- ਗੱਲਾਂ 'ਚ ਪੁੱਤਰਾਂ ਤੂੰ ਵੀ ਤਰਕਸ਼ੀਲਾਂ ਆਗੂੰ ਵਾਰੇ ਨੀ ਆਉਣ ਦਿੰਦਾ। ਕਿਤੇ ਉਹਨਾਂ ਦਾ ਜੂਠਾ-ਮਿੱਠਾ ਤਾਂ ਨੀ ਖਾ ਲਿਆ, ਬਈ ਬੜੇ ਕਾਂਟਰ ਬੰਦੇ ਹੁੰਦੇ ਆ ਤਰਕਸ਼ੀਲ ਆਲੇ, ਕੇਰਾਂ ਵੇਖਿਆ ਮੈਂ ਤਮਾਸ਼ਾ ਏਹਨਾਂ ਦਾ ਬਾਘੇ ਪੁਰਾਣੇ ।ਆਹ ਚੰਦਾ ਆਲ਼ਾ ਘੋਨਾ ਉਦੋਂ ਧਾਗੇ-ਤਵੀਤ ਕਰਦਾ ਹੁੰਦਾ ਸੀ ਹੁਣ ਤਾਂ ਜਥੇਦਾਰ



ਬਣਿਆ ਫਿਰਦਾ, ਬਾਡੀਗਾਡ਼ ਮਿਲੇ ਹੋਏ। ਗੁਰਦੁਆਰਾ ਬੜਾ ਆਲ਼ੀਸ਼ਾਨ ਬਣਾਈ ਬੈਠਾ ਤਰਕਸ਼ੀਲ ਆਖਣ ਬਈ ਤੇਰੇ 'ਚ ਕੋਈ ਕਰਾਮਾਤ ਹੈ ਤਾਂ ਦਿਖਾ। ਹੁਣ ਸਾਧ 'ਚ ਕੋਈ ਕਰਾਮਾਤ ਹੋਵੇ ਤਾਂ ਦਿਖਾਵੇ, ਗੱਲ ਹੁੰਦੀ ਹਵਾਉਂਦੀ ਥਾਣੇ ਪਹੁੰਚਗੀ। ਓਥੇ ਜਾ ਕੇ ਚੰਦਾ ਆਲ਼ਾ ਡਰੇ ਬਈ ਹੁਣ ਤਾਂ ਭੇੜੀ ਹੱਊ। ਕਿਉਂ ਨਾ ਕੋਈ ਕੌਤਕ ਖੇਡੀਏ। ਕਹਿੰਦਾ ਮੇਰੇ ਬਰਾਬਰ ਤਰਕਸ਼ੀਲ ਆਲੇ ਮੱਚਦੀ ਅੱਗ 'ਚ ਬੈਠਣ ਫਿਰ ਪਤਾ ਲੱਗੂ ਮੇਰੀ ਸ਼ਕਤੀ ਦਾ, ਅੱਗੋਂ ਤਰਕਸ਼ੀਲ ਆਲ਼ੇ ਆਂਹਦੇ ਅਸੀਂ ਕਿਹੜਾ ਕਹਿੰਨੇ ਆ ਬਈ ਸਾਡੇ 'ਚ ਸ਼ਕਤੀ ਐ ਸਾਨੂੰ ਤਾਂ ਪਤਾ ਬਈ ਅਸੀਂ ਮੱਚਜਾਂਗੇ ਤੂੰ ਕਹਿੰਨਾ ਮੇਰੇ 'ਚ ਸ਼ਕਤੀ ਐ, ਤੂੰ ਕੱਲਾ ਬੈਠ ਅੱਗ 'ਚ। ਮੁੜ ਕੇ ਚੰਦਾਂ ਆਲੇ ਨੂੰ ਗੱਲ ਨਾ ਆਵੇ। ਮੂਹਰੋਂ ਬਿੱਚ-ਬਿੱਚ ਜੀ ਕਰੀ ਜਾਵੇ, ਹਾਰ ਕੇ ਕਾਗਜ 'ਤੇ ਲਿਖ ਕੇ ਦੇਤਾ ਬਈ ਮੇਰੇ 'ਚ ਹੈ ਨੀ ਕੁਸ਼ ਮੈਨੂੰ ਜਾਣ ਦਿਓ। ਐਵੇਂ ਕਰਦਾ ਇਹ। ਇਹਨਾਂ ਤੋਂ ਤਾਂ ਸਾਧ ਜਿਹੇ ਤੀਰੋਂ ਕਾਂ ਆਗੂੰ ਚਲਦੇ ਆ।''

*ਜੰਟਾ* :- ਨਾ ਫਿਰ ਆਹ ਜਿਹੜੇ ਲੋਕ ਗੁਰਦਵਾਰਿਆਂ 'ਚ ਅਸ਼ਨਾਨ ਕਰਨ ਜਾਂਦੇ ਆ ਇਹ ਤਾਂ ਕੋਈ ਗਲਤ ਨੀ, ਆਹ ਹੁਣ ਮਾਘੀ ਤੇ ਕਿੰਨਾ ਮੁਲਕ ਅਸ਼ਨਾਨ ਕਰਕੇ ਗਿਐ, ਕੀ ਮਾਸਟਰ, ਡਾਕਟਰ ਤੇ ਹੋਰ ਲਿਖੇ-ਪੜ੍ਹੇ ਲੋਕ ਏਹਨੂੰ ਤਾਂ ਆਪਾਂ ਭੇਡ-ਚਾਲ ਨੀ ਕਹਿ ਸਕਦੇ, ਇਹ ਤਾਂ ਸ਼ੁਰੂ ਤੋਂ ਸਿੱਖਾਂ ਦੀ ਰੀਤ ਤੁਰੀ ਆਉਂਦੀ ਐ।''

*ਜਗਤਾਰ* :- ਬਈ ਗੱਲ ਸੁਣੋ, ਜੇ ਕਿਸੇ ਦੀ ਮਾਘੀ ਨਹਾ ਕੇ ਜਾਂ ਤਲਾਅ 'ਚ ਅਸ਼ਨਾਨ ਕਰਕੇ ਚਰਾਸੀ ਕੱਟੀ ਦੀ ਐ ਤਾਂ ਕੱਟੀ ਜਾਓ ਸਾਡਾ ਕੀ ਢਿੱਡ ਦੁਖਦੈ। ਵਿਚਾਰ ਆਪੋ ਆਪਣੇ ਆ ਪਰ ਮੈਂ ਨੀਐਹੋ ਜਿਹੇ ਕੰਮਾਂ 'ਚ ਵਿਸ਼ਵਾਸ਼ ਰੱਖਦਾ।''

*ਨਸੀਬ* :- ਨਾ ਬਈ ਕਾਕਾ ਐਂ ਨੀ ਕਰੀਦਾ ਹੁੰਦਾ, ਖਬਰਦਾਰ ! ਜੇ ਮੁੜ ਕੇ ਐਹੋ ਜਿਹੀ ਗੱਲ ਕੀਤੀ ਤਾਂ, ਮੂਰਖਾ ਗੁਰੂ ਘਰ ਦੀ ਨਿੰਦਿਆ ਕਰਕੇ ਫਲ਼ਿਆ ਕੋਈ? ਗਲਤ ਗੱਲ ਐ, ਕਮਲ਼ੂ ਨੀ ਮਾਰੀਦਾ ਹੁੰਦਾ ਐਵੇਂ।''

*ਜਗਤਾਰ* :- ਤਾਇਆ ਜੀ ! ਤੁਸੀਂ ਮੇਰੀ ਗੱਲ ਦਾ ਮਤਲਬ ਨਹੀਂ ਸਮਝੇ, ਇਹ ਮੇਰੇ ਨਿੱਜੀ ਵਿਚਾਰ ਐ। ਮੈਂ ਏਹਨਾਂ ਗੱਲਾਂ 'ਚ ਵਿਸ਼ਵਾਸ਼ ਨਹੀਂ ਰੱਖਦਾ, ਤਹਾਨੂੰ ਗੱਲ ਠੀਕ ਲਗਦੀ ਐ ਤੁਸੀਂ ਮੰਨੀ ਜਾਓ, ਨਾਲੇ ਤੁਹਾਡੀ ਪੀੜ੍ਹੀ ਦੇ ਲੋਕ ਸਾਡੀ ਪੀੜ੍ਹੀ ਦੇ ਲੋਕਾਂ ਦੀ ਸੋਚ ਨਾਲ ਛੇਤੀ ਸਹਿਮਤ ਨੀ ਹੁੰਦੇ। ਵਿਚਾਰਾਂ ਦਾ ਇਹ ਫਾਸਲਾ ਛੇਤੀ ਮਿਟਣਾ ਔਖੈ।

*ਜੰਟਾ* ;- ਸਹਿਮਤ ਕਿਉਂ ਨੀ ਹੁੰਦੇ, ਐਵੇਂ ਨੀ ਐਨਾ ਮਾਣ ਕਰੀਦਾ, ਨਾਲੇ ਗੁਰੂ ਘਰ ਦਾ ਪਾਣੀ ਤਾਂ ਕੋਹੜੀਆਂ ਨੂੰ ਵੀ ਠੀਕ ਕਰ ਦਿੰਦਾ, ਸਰੀਰ ਪਵਿੱਤਰ ਹੋ ਜਾਂਦੈ ਪਤੰਦਰਾ ਐਨੀ ਗਰਮੀ ਨੀ ਚੰਗੀ ਹੁੰਦੀ। ਲੋਕ ਤਾਂ ਬਾਹਰਲਿਆਂ ਮੁਲਕਾਂ 'ਚੋਂ ਅਸ਼ਨਾਨ ਕਰਨ ਆਉਂਦੇ।

*ਜਗਤਾਰ* :- ਓ ਜਿਵੇਂ ਕਹਿੰਦੇ ਹੁੰਦੇਆਂ ਨਾਂ 'ਤੇਰੇ ਅੰਦਰੋਂ ਮੈਲ ਨਾ ਜਾਵੇ ਤੂੰ ਨਹਾਉਂਦਾ ਫਿਰੇ ਤੀਰਥਾਂ ਤੇ'। ਬਾਣੀ ਤਾਂ ਅੰਦਰਲੀ ਮੈਲ, ਮਨ ਦੀ ਮੈਲ ਨੂੰ ਧੋਣ ਦੀ ਗੱਲ ਕਰਦੀ ਐ। ਪਰ ਆਪਣੇ ਲੋਕ ਬਾਹਰਲੀ ਮੈਲ ਨੂੰ ਧੋਣਾ ਈ ਪੁੰਨ ਸਮਝੀ ਬੈਠੇ ਐ। ਜਿੰਨਾ ਚਿਰ ਸਾਡਾ ਮਨ ਸਾਫ ਨੀਂ ਹੁੰਦਾ ਉਨ੍ਹਾਂ ਚਿਰ ਤੀਰਥਾਂ ਤੇ ਨਹਾਉਣਾਂ ਪਖੰਡ ਕਰਨ ਦੇ ਬਰਾਬਰ ਐ, ਲੈ ਦੂਰ ਕੀ ਜਾਣਾ ਤੂੰ ਕਹੇਂਗਾ ਕੀ ਕਹੀ ਜਾਂਦੈ ਆਪਣਾ ਗ੍ਰੰਥ ਸਾਹਬ ਤਾਂ ਸਾਰਿਆਂ ਦਾ ਸਾਂਝਾ ਐ ਇਹ ਤਾਂ ਨਹੀਂ ਨਾਂ ਵੰਡਿਆਂ ਪਰ ਲੋਕਾਂ ਨੇ ਏਹਦੀਆਂ ਵੀ ਵੰਡੀਆਂ ਪਾਤੀਆਂ।''

*ਜੰਟਾ* :- ਏਹਦੀਆਂ ਵੰਡੀਆਂ ਕਿਵੇਂ ਪਾਤੀਆਂ ਬਈ ? ਸਾਰੇ ਬਰਾਬਰ ਦਾ ਪੂਰਾ ਸਤਿਕਾਰ ਕਰਦੇ ਆ।''

*ਜਗਤਾਰ* :- ਆਪਣੇ ਪਿੰਡ ਜਦੋਂ ਸੰਗਰਾਂਦ ਹੁੰਦੀ ਐ ਵਿਹੜੇ ਆਲਿਆਂ ਦੇ ਗੁਰਦੁਆਰੇ 'ਚ ਮਸਾਂ ਦਸ ਬੰਦੇ ਹੁੰਦੇ ਆ ਤੇ ਆਪਣੇ ਆਲ਼ੇ ਵੱਡੇ ਗੁਰਦੁਆਰੇ 'ਚ ਸੰਗਰਾਂਦ ਆਲ਼ੇ ਦਿਨ ਪੈਰ ਧਰਨ ਨੂੰ ਥਾਂ ਨੀ ਲੱਭਦੀ ਹੁੰਦੀ। ਇਹ ਸਭ ਕੀ ਐ? ਇਹ ਮਨ ਦੀ ਮੈਲ ਨੀ ਤਾਂ ਕੀ ਐ ? ਕਦੇ ਕਿਸੇ ਸੋਚਿਆ ਇਸ ਗੱਲ ਬਾਰੇ? ਵਿਹੜੇ ਵਾਲਿਆ ਦੀ ਧਰਮਸ਼ਾਲਾ ਦਾ ਕੀ ਹਾਲ ਐ ਤੇ ਆਪਣੀ ਆਲ਼ੀ ਧਰਮਸ਼ਾਲਾ 'ਚ ਕਿਵੇਂ ਅੰਗਰੇਜ਼ੀ ਘਾਹ ਤੇ ਵੇਲਾਂ ਬੂਟੇ ਲਾਏ ਹੋਏਆ, ਕੀ ਬਾਣੀ ਆਹੀ ਕੁਸ਼ ਸਿਖਾਉਂਦੀ ਐ। ਬਾਣੀ ਤਾਂ ਜੋੜਨਾ ਸਿਖਾਉਂਦੀ ਐ ਪਰ ਬਾਣੀ ਦੇ ਪੈਰੋਕਾਰ ਨੀ ਲੋਕਾਂ ਨੂੰ ਜੁੜਕੇ ਬੈਠਣ ਦਿੰਦੇ।''

*ਨਸੀਬ* :- ਬਈ ਇਹ ਤਾਂ ਵਾਕਿਆ ਮਾੜੀ ਗੱਲ ਐ, ਹਰ ਸੰਗਰਾਂਦ ਤੇ ਆਪਣੇ ਕਿੰਨਾ ਕੱਠ ਹੁੰਦਾ, ਸਰਪੰਚ, ਮੈਂਬਰ ਵੀ ਲੈਕਚਰ ਦੇ ਕੇ ਜਾਂਦੇ ਪਰ ਉਹਨਾਂ ਗਰੀਬ ਭਰਾਵਾਂ ਦੀ ਕੋਈ ਬਾਤ ਨੀ ਪੁੱਛਦਾ, ਓ ਜਿਵੇ ਕਹਿੰਦੇ ਹੁੰਦੇ ਆ 'ਗੱਲ ਤੇਰੀ ਮੰਨੀ ਪਰ ਛੱਲੀ ਕਾਹਤੋਂ ਭੰਨੀ' ਗੱਲਾਂ ਤੇਰੀਆਂ ਠੀਕ ਐ ਸੋਲਾਂ ਆਨੇ ਆ, ਪਰ ਏਸ ਲੀਹ ਤੇ ਪਿੰਡ ਨੂੰ ਤੋਰਨਾ ਬੜਾ ਔਖਾ ਐ।''

*ਜਗਤਾਰ* :- ਦੂਜੀ ਗੱਲ ਤਲਾਅ 'ਚ ਅਸ਼ਨਾਨ ਕਰਨ ਆਲੀ, ਜੰਟਾ ਸਿਆਂ ਜੇ ਤੇਰੇ ਸਾਹਮਣੇ ਪਾਣੀ ਦੇ ਗਲਾਸ 'ਚ ਹੱਥ ਘਚੋਲ ਕੇ ਕੋਈ ਤੈਨੂੰ ਕਹੇ ਬਈ ਪੀ ਲੈ ਤੂੰ ਪੀ ਲਏਂਗਾ?

ਜੰਟਾ :- ਐਂ ਕੌਣ ਪੀਦਾਂ ? ਅੱਖੀ ਵੇਖ ਕੇ ਮੱਖੀ ਕੌਣ ਖਾਂਦਾ?

*ਜਗਤਾਰ* ;- ਫੇਰ ਤਲਾਅ 'ਚ ਕਿੰਨੇ ਲੋਕ ਸਰੀਰ ਘਚੋਲਦੇ ਜਾਂ ਧੋਦੇਂ ਆ, ਕਿਸੇ ਦੇ ਕੋਈ ਫੋੜਾ-ਫਿਨਸੀ ਹੁੰਦੀ ਐ। ਉਹਦੇ ਕਿਟਾਣੂ ਪਾਣੀ ਰਾਹੀਂ ਕਿਸੇ ਹੋਰ ਨੂੰ ਬੀਮਾਰੀ ਲਾ ਸਕਦੇ ਆ, ਇਸ ਤੋਂ ਬਿਨਾਂ ਪਾਣੀ 'ਚ ਡੱਡੂ ਮੱਛੀਆਂ ਤੇ ਹੋਰ ਕਿੰਨੇ ਜੀਵ ਹੁੰਦੇ ਆ ਜਿਹੜੇ ਆਵਦੀ ਗੰਦਗੀ ਤਲਾਅ 'ਚ ਛੱਡਦੇ ਆ, ਇਸ ਤੋਂ ਬਿਨਾਂ ਅਨੇਕਾਂ ਲੋਕਾਂ ਦੇ ਸਰੀਰ ਦੀ ਮੈਲ ਉਸ ਪਾਣੀ 'ਚ ਮਿਲੀ

*ਜੀਵਨੀ*

# ਕੰਮਜ਼ੋਰ ਸਰੀਰ – ਤਕੜੀਆਂ ਪ੍ਰਾਪਤੀਆਂ – ਸਟੀਫ਼ਨ ਹਾਕਿੰਗ

ਰਾਜਪਾਲ ਸਿੰਘ

ਵਿਗਿਆਨਕ ਖੇਤਰ ਦੀਆਂ ਖ਼ਬਰਾਂ ਵਿੱਚ ਰੁਚੀ ਰੱਖਣ ਵਾਲੇ ਵਿਅਕਤੀ ਜਾਣਦੇ ਹੋਣਗੇ ਕਿ ਇਸ ਸਾਲ ਜਨਵਰੀ ਮਹੀਨੇ ਇੱਕ ਮਹਾਨ ਵਿਗਿਆਨੀ ਅਤੇ ਦਿਲਚਸਪ ਸਖਸ਼ੀਅਤ ਭਾਰਤ ਦੀ ਯਾਤਰਾ ਤੇ ਸੀ। ਹੋਰ ਵੀ ਬਹੁਤ ਸਾਰੇ ਦਰਸ਼ਕਾਂ/ਪਾਠਕਾਂ ਨੇ ਟੈਲੀਵੀਜਨ ਦੀਆਂ ਖ਼ਬਰਾਂ ਵਿੱਚ ਜਾਂ ਅੰਗਰੇਜੀ ਅਖਬਾਰਾਂ ਵਿੱਚ ਤੱਕਿਆ ਹੋਵੇਗਾ ਕਿ ਇੱਕ ਪਹੀਆਂ ਵਾਲੀ ਕੁਰਸੀ ਉੱਤੇ ਇੱਕ ਪੂਰੀ ਤਰ੍ਹਾਂ ਅਪਾਹਜ ਵਿਅਕਤੀ ਟੇਢਾ ਸਿਰ ਸੁੱਟੀ ਪਿਆ ਸੀ ਜਿਸ ਦੇ ਅੱਗੇ ਪਿੱਛੇ ਅਨੇਕਾਂ ਲੋਕ ਉਸ ਦੇ ਨੇੜੇ ਹੋਣ ਜਾਂ ਗੱਲ ਕਰਨ ਲਈ ਭੱਜ ਨੱਠ ਕਰ ਰਹੇ ਸਨ। ਖ਼ਬਰਾਂ ਨੂੰ ਹੋਰ ਡੂੰਘੀ ਤਰ੍ਹਾਂ ਘੋਖਣ ਵਾਲਿਆਂ ਨੇ ਤਾਂ ਸ਼ਾਇਦ ਇਹ ਵੀ ਸੁਣਿਆ ਹੋਵੇਗਾ ਕਿ ਭਾਰਤ ਦੇ ਰਾਸ਼ਟਰਪਤੀ ਕੇ. ਆਰ. ਨਰਾਇਣਨ ਨੇ ਕਿਸੇ ਪ੍ਰੈਸ ਵਾਲੇ ਕੋਲ ਕਿਹਾ ਕਿ ਉਹ ਇਸ ਵਿਗਿਆਨੀ ਦੇ ਭਾਸ਼ਨ ਨੂੰ ਸੁਣਨ ਲਈ ਇੱਕ ਸਾਧਾਰਣ ਸ੍ਰੋਤੇ ਵਜੋਂ ਜਾਣ ਦੀ ਤੀਬਰ ਇੱਛਾ ਰਖਦੇ ਹਨ ਨਾ ਕਿ ਦੇਸ਼ ਦੇ ਰਾਸ਼ਟਰਪਤੀ ਵਜੋਂ।

ਸਰੀਰਕ ਤੌਰ ਤੇ ਪੂਰੀ ਤਰ੍ਹਾਂ ਅਪਾਹਜ ਪਰ 'ਸਿਧਾਂਤਕ ਭੌਤਿਕ ਵਿਗਿਆਨ' ਦੇ ਖੇਤਰ ਦੀ ਸਭ ਤੋਂ ਵੱਧ ਮੰਨੀ ਪ੍ਰਮੰਨੀ ਇਸ ਹਸਤੀ ਦਾ ਨਾਮ ਹੈ ਸਟੀਫਨ ਹਾਕਿੰਗ। ਕਿਹਾ ਜਾਂਦਾ ਹੈ ਕਿ ਅਜੋਕੇ ਸਮੇਂ ਦਾ ਉਹ ਸਭ ਤੋਂ ਵੱਧ ਜਾਣਿਆ ਜਾਂਦਾ ਵਿਗਿਆਨੀ ਹੈ। ਉਸ ਦੀ ਆਮ ਲੋਕਾਂ ਲਈ ਲਿਖੀ ਵਿਗਿਆਨ ਦੀ ਪੁਸਤਕ ਲੰਡਨ ਦੇ ਸੰਡੇ ਟਾਈਮਜ਼ ਅਖ਼ਬਾਰ ਦੀ ਲਿਸਟ ਵਿੱਚ ਸਭ ਤੋਂ ਵੱਧ ਸਮਾਂ ਸਭ ਤੋਂ ਵੱਧ ਵਿਕਣ ਵਾਲੀ ਕਿਤਾਬ ਰਹੀ ਹੈ। ਭੌਤਿਕ ਵਿਗਿਆਨ ਦੇ ਰੁੱਖੇ ਮੰਨੇ ਜਾਂਦੇ ਵਿਸ਼ੇ ਨਾਲ ਸਬੰਧਿਤ ਇਹ ਕਿਤਾਬ 40 ਭਾਸ਼ਾਵਾਂ ਵਿੱਚ ਅਨੁਵਾਦ ਹੋ ਕੇ 80 ਲੱਖ ਦੀ ਗਿਣਤੀ ਵਿੱਚ ਵਿਕ ਚੁੱਕੀ ਹੈ। ਸਟੀਫਨ ਹਾਕਿੰਗ ਦੇ ਕੰਮ ਦਾ ਮੁੱਖ ਖੇਤਰ ਬ੍ਰਹਿਮੰਡ ਦੀ ਉਤਪਤੀ, ਇਸ ਦੇ ਵਿਕਾਸ ਅਤੇ ਇਸਦੇ ਭਵਿੱਖ ਨਾਲ ਸਬੰਧਿਤ ਵਿਰਾਟ ਸਵਾਲਾਂ ਦੁਆਲੇ ਘੁੰਮਦਾ ਹੈ। ਜਿਸ ਵਿੱਚੋਂ 'ਬਲੈਕ ਹੋਲਜ਼' ਬਾਰੇ ਉਸਦੇ ਸਿਧਾਤਾਂ ਨੇ ਵਿਗਿਆਨ ਨੂੰ ਬਹੁਤ ਕੁੱਝ ਨਵਾਂ ਦਿੱਤਾ ਹੈ। ਸਿਧਾਂਤਕ ਭੌਤਿਕ ਵਿਗਿਆਨ ਦੇ ਖੇਤਰ ਵਿੱਚ ਉਸਨੇ ਆਈਨਸਟਾਈਨ ਦੇ ਸਪੇਖਤਾ ਸਿਧਾਂਤ ਨੂੰ ਨਾਲ ਜੋੜਨ ਲਈ ਕਾਫ਼ੀ ਕੰਮ ਕੀਤਾ ਹੈ।

ਵਿਗਿਆਨ ਦੇ ਖੇਤਰ ਵਿੱਚ ਉਸਦੀਆਂ ਪ੍ਰਾਪਤੀਆਂ ਤੋਂ ਵੱਧ ਜਿਕਰਯੋਗ ਹੋਣ ਉਸਦੀਆਂ ਉਹ ਸਰੀਰਕ ਹਾਲਤਾਂ ਜਿਨ੍ਹਾਂ ਦਾ ਜ਼ਿਕਰ ਕੀਤੇ ਬਗੈਰ ਉਸ ਦੀਆਂ ਪ੍ਰਾਪਤੀਆਂ ਅਤੇ ਸਖਸ਼ੀਅਤ ਦਾ ਮੁਲਅੰਕਣ ਅਧੂਰਾ ਰਹਿ ਜਾਂਦਾ ਹੈ। ਐਸ ਵਕਤ ਨਾ ਸਿਰਫ ਉਹ ਚਲਣ ਫਿਰਨ/ਸਿਰ ਚੁੱਕਣ ਜਾਂ ਖੁਦ ਖਾ-ਪੀ ਸਕਣ ਤੋਂ ਅਸਮਰਥ ਹੈ ਸਗੋਂ ਉਹ ਬੋਲ ਵੀ ਨਹੀਂ ਸਕਦਾ। ਪਰ ਜਿੱਥੇ ਉਸਨੇ ਵਿਗਿਆਨਕ ਖੇਤਰ ਵਿੱਚ ਮਹਾਨ ਸਿਧਾਂਤਾਂ ਦਾ ਯੋਗਦਾਨ ਪਾਇਆ ਹੈ ਉੱਥੇ ਵਿਗਿਆਨ ਨੇ ਵੀ ਉਸਦੀ ਜ਼ਿੰਦਗੀ ਨੂੰ ਜਿਊਣਯੋਗ ਬਣਾਇਆ ਹੈ। ਉਸਦੇ ਹਰ ਸਮੇਂ ਦੀ ਸਾਥੀ ਵੀਲ੍ਹ ਚੇਅਰ (ਪਹੀਆਂ ਵਾਲੀ ਕੁਰਸੀ) ਉਸ ਦੀ ਸਿਰਫ ਚਲਣ ਫਿਰਨ ਦੀ ਹੀ ਸਹਿਯੋਗੀ ਨਹੀਂ ਬਲਕਿ ਉਸ ਤੇ ਫਿੱਟ ਕੀਤਾ ਕੰਪਿਊਟਰ ਉਸਦੇ ਵਿਚਾਰਾਂ ਨੂੰ ਅਵਾਜ਼ ਵੀ ਦਿੰਦਾ ਹੈ ਇਸੇ ਕੰਪਿਊਟਰ ਵਿਚਲੇ ਇੰਟਰਨੈਟ ਰਾਹੀਂ ਉਹ ਸਾਰੀ ਦੁਨੀਆਂ ਵਿੱਚ ਹੋ ਰਹੀਆਂ ਖੋਜਾਂ/ਘਟਨਾਵਾਂ ਨਾਲ ਬਾਵਾਸਤਾ ਰਹਿੰਦਾ ਹੈ ਅਤੇ ਹੋਰ ਵਿਗਿਆਨੀਆਂ ਜਾਂ ਲੋਕਾਂ ਨਾਲ ਸੰਪਰਕ ਰੱਖ ਸਕਦਾ ਹੈ। ਉਸਦੇ ਕੰਪਿਊਟਰ ਨਾਲ ਵਿਸ਼ੇਸ਼ ਰਿਮੋਟ ਕੰਟਰੋਲ ਸਿਸਟਮ ਵੀ ਜੁੜੇ ਹੋਏ ਹਨ ਜਿਨ੍ਹਾਂ ਨਾਲ ਉਹ ਪਾਰ ਵਿਖਲੇ ਟੇਲੀਵੀਜ਼ਨ ਅਤੇ ਮਿਊਜ਼ਕ ਸਿਸਟਮ ਨੂੰ ਚਲਾਉਣ ਤੋਂ ਲੈ ਕੇ ਬੂਹੇ ਬਾਰੀਆਂ ਖੋਲ੍ਹਣ ਅਤੇ ਲਾਈਟਾਂ ਜਗਾਉਣ/ਬੁਝਾਉਣ ਵਰਗੇ ਕੰਮ ਖੁਦ ਕਰਨ ਦੇ ਸਮਰੱਥ ਹੋ ਸਕਿਆ ਹੈ।

8 ਜਨਵਰੀ 1942 ਨੂੰ ਜਨਮੇ ਸਟੀਫ਼ਨ ਹਾਕਿੰਗ ਵਿੱਚ ਇਸ ਬਿਮਾਰੀ ਦੇ ਲੱਛਣ ਉਸਦੇ ਆਕਸਫੋਰਡ ਕਾਲਜ ਪੜ੍ਹਨ ਦੇ ਤੀਜੇ ਸਾਲ ਹੀ ਪ੍ਰਗਟ ਹੋਣੇ ਸ਼ੁਰੂ ਹੋ ਗਏ ਸਨ ਜਦ ਉਹ ਕਈ ਵਾਰ ਬਿਨਾਂ ਕਿਸੇ ਕਾਰਣ ਹੀ ਡਿੱਗ ਪੈਂਦਾ। 21 ਸਾਲ ਦੀ ਉਮਰ ਵਿੱਚ ਉਸਨੂੰ ਡਾਕਟਰਾਂ ਨੂੰ ਦਿਖਾਇਆ ਗਿਆ ਪਰ ਬਹੁਤ ਸਾਰੇ ਟੈਸਟਾਂ ਤੋਂ ਬਾਅਦ ਇਹੀ ਪਤਾ ਲੱਗਿਆ ਕਿ ਉਸਨੂੰ ਕੋਈ ਵਿਲੱਖਣ ਜਿਹੀ **ਬਿਮਾਰੀ** ਹੈ **ਜਿਸਦਾ ਇਲਾਜ** ਸੰਭਵ ਨਹੀਂ। ਬਾਅਦ ਵਿੱਚ ਉਸਦੀ **ਬਿਮਾਰੀ** ਨੂੰ () ਵਜੋਂ ਜਾਣਿਆ ਜਾਣ ਲੱਗਾ। ਉਸ ਵਕਤ ਇਹੀ ਸੋਚਿਆ ਗਿਆ ਕਿ ਸਟੀਫ਼ਨ ਬਹੁਤੀ ਦੇਰ ਜ਼ਿੰਦਾ ਨਹੀਂ ਰਹਿ ਸਕੇਗਾ। ਇਹ ਜਾਣ ਲੈਣਾ ਕਿ ਹੁਣ ਉਸਦੀ ਹਾਲਤ ਖਰਾਬ ਹੀ ਹੁੰਦੀ ਜਾਣੀ ਹੈ ਅਤੇ ਕੁਝ ਸਾਲਾਂ ਵਿੱਚ ਹੀ ਉਸਦੀ ਮੌਤ ਹੋ ਜਾਣੀ ਹੈ, ਸਪਸ਼ਟ ਤੌਰ 'ਤੇ ਉਸ ਲਈ ਕਾਫ਼ੀ ਵੱਡਾ ਮਾਨਸਿਕ ਧੱਕਾ ਸੀ। ਪਰ ਜਲਦੀ ਹੀ ਉਹ ਇਸ ਮਾਨਸਿਕ ਸਥਿਤੀ ਵਿੱਚੋਂ ਉਭਰਨ ਲੱਗਾ। ਉਸਦੇ ਆਪਣੇ ਸ਼ਬਦਾਂ ਵਿੱਚ "ਜਦ ਮੈਂ ਹਸਪਤਾਲ ਵਿੱਚ ਸੀ ਤਾਂ ਉਥੇ ਮੈਂ ਇੱਕ ਲੜਕੇ ਨੂੰ ਬਲੱਡ ਕੈਂਸਰ ਨਾਲ ਮਰਦੇ ਹੋਏ ਦੇਖਿਆ। ਇਹ ਕੋਈ ਚੰਗਾ ਦ੍ਰਿਸ਼ ਨਹੀਂ ਸੀ। ਸਾਫ ਸੀ ਕਿ ਕੁਝ ਲੋਕ ਮੇਰੇ ਨਾਲੋਂ ਵੀ ਮਾੜੀ ਹਾਲਤ ਵਿੱਚ ਸਨ। ਜਦ ਮੈਂ ਆਪਣੇ ਬਾਰੇ ਦੁਖੀ ਹੋਣ ਲਗਦਾ ਤਾਂ ਮੈਂ ਉਸ ਲੜਕੇ ਨੂੰ ਯਾਦ ਕਰ ਲੈਂਦਾ।"

"ਡਾਕਟਰਾਂ ਨੇ ਮੈਨੂੰ ਕੈਮਬ੍ਰਿਜ ਵਾਪਸ ਜਾ ਕੇ ਆਪਣੀ ਖੋਜ ਵਿੱਚ ਰੁੱਝਣ ਲਈ ਕਿਹਾ। ਇਸ ਗੱਲ ਬਾਰੇ ਕੋਈ ਜਾਣਕਾਰੀ ਨਹੀਂ ਸੀ ਕਿ ਮੇਰੀ ਬਿਮਾਰੀ ਕਿੰਨੀ ਤੇਜੀ ਨਾਲ ਵਧੇਗੀ ਪਰ ਮੈਂ ਆਪਣੇ ਖੋਜ-ਕਾਰਜ ਨੂੰ ਅੱਗੇ ਵਧਾਉਣ ਲੱਗਾ। ਇਸੇ ਦੌਰਾਨ ਮੇਰੀ ਜਿੰਦਗੀ ਵਿੱਚ ਇੱਕ ਕੁੜੀ ਜੇਨ ਵਾਈਲਡ ਆਈ ਜਿਸ ਨਾਲ ਮੇ ਰੀ ਮੰਗਣੀ ਹੋ ਗਈ। ਇਸਨੇ ਮੇਰੀ ਜ਼ਿੰਦਗੀ ਨੂੰ ਪੂਰੀ ਤਰ੍ਹਾਂ ਬਦਲ ਦਿੱਤਾ। ਇਸਨੇ ਮੈਨੂੰ ਜਿਉਂਦੇ ਫੈਲੋਸ਼ਿਪ ਮਿਲ ਗਈ ਅਤੇ ਅਸੀ ਵਿਆਹ ਕਰਵਾ ਲਿਆ।"(ਇਸ ਵਿਆਹ ਤੋਂ ਉਸਦੇ 3 ਬੱਚੇ ਵੀ ਹਨ।) ਅਸਲ ਵਿੱਚ ਇੱਕ ਵਧੇਰੇ ਚੰਗੀ ਗੱਲ ਇਹ ਹੋਈ ਕਿ ਉਸਦੀ ਬਿਮਾਰੀ ਅੰਦਾਜੇ ਨਾਲੋਂ ਕਾਫ਼ੀ ਧੀਮੀ ਰਫਤਾਰ ਨਾਲ ਵਧੀ। ਉਸ ਅਨੁਸਾਰ, "ਮੈਂ ਖੁਸ਼ਕਿਸਮਤ ਸੀ ਕਿ ਮੇ ਰੀ ਬਿਮਾਰੀ ਅਤੇ ਅਪਾਹਜਪੁਣਾ ਜਿਵੇਂ ਜਿਵੇਂ ਵਧਦਾ ਗਿਆ। ਉਸੇ ਸਮੇਂ ਮੇਰਾ ਵਿਗਿਆਨੀ ਵਜੋਂ ਰੁਤਬਾ ਅਤੇ ਪ੍ਰਾਪਤੀਆਂ ਵੀ ਵਧਦੀਆਂ ਗਈਆਂ।"

1974 ਤੱਕ (ਭਾਵ 32 ਸਾਲ ਦੀ ਉਮਰ ਤੱਕ) ਉਹ ਖੁਦ ਖਾ-ਪੀ ਸਕਦਾ ਸੀ ਅਤੇ ਬਿਸਤਰੇ ਵਿੱਚੋਂ ਆਪੇ ਉਠ ਬੈਠ ਸਕਦਾ ਸੀ। ਉਸਦੀ ਘਰਵਾਲੀ ਜੇਨ ਦੀ ਸਹਾਇਤਾ ਨਾਲ ਕੰਮ ਚੱਲੀ ਜਾਂਦਾ ਸੀ। ਪਰ ਇਸ ਤੋਂ ਬਾਅਦ ਉਸਦੀ ਸਰੀਰਕ ਹਾਲਤ ਵਧੇਰੇ ਵਿਗੜ ਗਈ ਅਤੇ ਫਿਰ ਉਸਦੇ ਵਿਦਿਆਰਥੀ ਉਸਦੀ ਦੇਖ-ਭਾਲ ਵਿੱਚ ਮਦਦ ਕਰਨ ਲੱਗੇ।

1985 ਵਿੱਚ ਉਸਨੂੰ ਨਮੂੰਨੀਆ ਹੋ ਗਿਆ ਜਿਸ ਕਾਰਣ ਉਸਦੀ ਸਾਹ ਨਾਲੀ ਦਾ ਉਪਰੇਸ਼ਨ ਕਰਨਾ ਪਿਆ। ਇਸ ਉਪਰੇਸ਼ਨ ਨਾਲ ਉਸਦੀ ਆਵਾਜ਼ ਵੀ ਪੂਰੀ ਤਰ੍ਹਾਂ ਖਤਮ ਹੋ ਗਈ। ਚਾਹੇ ਇਸ ਉਪਰੇਸ਼ਨ ਤੋਂ ਪਹਿਲਾਂ ਵੀ ਉਸਦੀ ਆਵਾਜ ਵਿੱਚ ਬਹੁਤ ਖਰਾਬੀ ਆ ਚੁੱਕੀ ਸੀ ਅਤੇ ਉਸਦੇ ਕਹੇ ਸ਼ਬਦਾਂ ਨੂੰ ਉਸਦੇ ਨੇੜਲੇ ਸੰਗੀ ਹੀ ਸਮਝ ਸਕਦੇ ਸਨ ਪਰ ਇਸ ਘਟਨਾ ਨੇ ਤਾਂ ਗੱਲ ਬਿਲਕੁਲ ਹੀ ਸਿਰੇ ਲਾ ਦਿੱਤੀ। ਲਿਖਣ ਤੋਂ ਉਹ ਪਹਿਲਾਂ ਹੀ ਅਸਮਰਥ ਹੋ ਚੁੱਕਾ ਸੀ। ਆਖਰ ਵਿਗਿਆਨ ਹੀ ਇਸ ਵਿਗਿਆਨੀ ਦੀ ਮਦਦ 'ਤੇ ਆਇਆ। ਕੈਲੇ ਫੋਰਨੀਆਂ ਦੇ ਇਕ ਕੰਪਿਊਟਰ ਮਾਹਰ ਨੇ ਉਸਦੀ ਹਾਲਤ ਬਾਰੇ ਸੁਣਿਆ ਤਾਂ ਉਸਨੇ ਇਸ ਮਸਲੇ ਦੇ ਹੱਲ ਲਈ Equilzer ਨਾਮ ਦਾ ਇੱਕ ਵਿਸ਼ੇਸ਼ ਕੰਪਿਊਟਰ ਪ੍ਰੋਗਰਾਮ ਉਸ ਨੂੰ ਭੇਜਿਆ। ਇਸ ਕੰਪਿਊਟਰ ਪ੍ਰੋਗਰਾਮ ਵਿੱਚ ਕੰਪਿਊਟਰ ਦੀ ਸਕਰੀਨ 'ਤੇ ਸ਼ਬਦ ਆਉਂਦੇ ਹਨ ਜਿਨ੍ਹਾਂ ਵਿੱਚੋਂ ਉਹ ਆਪਣੇ ਹੱਥ ਵਿਚਲੀ ਇੱਕ ਸਵਿੱਚ ਰਾਹੀਂ ਲੋੜੀਂਦੇ ਸ਼ਬਦ ਸਿਲੈਕਟ ਕਰ ਲੈਂਦਾ ਹੈ ਅਤੇ ਫਿਰ ਉਨ੍ਹਾਂ ਸ਼ਬਦਾਂ ਤੋਂ ਫਿਕਰੇ ਬਣਾਏ ਜਾ ਸਕਦੇ ਹਨ। ਇਹ ਫਿਕਰੇ ਫਿਰ ਕੰਪਿਊਟਰ ਦੇ ਸਪੀਚ ਸਿੰਥੇਸਾਈਜ਼ਰ ਰਾਹੀਂ ਬੋਲ ਦਿੱਤੇ ਜਾਂਦੇ ਹਨ। ਇਸ ਯੰਤਰ ਨੇ ਉਸਦੇ ਦਿਮਾਗ ਵਿੱਚ ਪਾਏ ਗਿਆਨ ਨੂੰ ਹੋਰ ਵਿਅਕਤੀਆਂ ਨਾਲ ਸਾਂਝਾ ਕਰਨ ਦਾ ਰਾਹ ਮੁੜ ਖੋਲ੍ਹ ਦਿੱਤਾ। ਇਸ ਤਕਨੀਕ ਨੂੰ ਵਰਤਦਿਆਂ ਹੋਇਆਂ ਉਸਨੇ ਅਨੇਕਾਂ ਵਿਗਿਆਨਕ ਖੋਜ-ਪੱਤਰ ਤੇ ਕਿਤਾਬਾਂ ਲਿਖਿਆਂ ਅਤੇ ਭਾਸ਼ਣ ਦਿੱਤੇ। ਜਨਵਰੀ ਮਹੀਨੇ ਵਿੱਚ ਦਿੱਲੀ ਅਤੇ ਬੰਬਈ ਵਿਖੇ ਵੀ ਉਸਨੇ ਇਸੇ ਤਰ੍ਹਾਂ ਹੀ ਭਾਸ਼ਣ ਦਿੱਤੇ। ਅਜਿਹੇ ਨਿਸਚਿਤ ਕੀਤੇ ਲੈਕਚਰ ਤਾ ਉਸ ਦੁਆਰਾ ਤਿਆਰ ਕਰਕੇ ਕੰਪਿਊਟਰ ਵਿੱਚ ਪਹਿਲਾਂ ਹੀ ਭਰ ਦਿੱਤੇ ਜਾਂਦੇ ਹਨ ਅਤੇ ਫਿਰ ਸਰੋਤਿਆਂ ਦੀ ਮੌਜੂਦਗੀ ਵਿੱਚ ਉਹ ਸਟੇਜ ਉਪਰ ਆਪਣੀ ਕੁਰਸੀ ਤੇ ਬੈਠਾ ਲੋੜ ਅਨੁਸਾਰ ਇੱਕ ਇੱਕ ਫਿਕਰਾ ਬੋਲਣ ਵਾਲੇ (Speach Synthesizer) ਯੰਤਰ ਨੂੰ ਭੇਜੀ ਜਾਂਦਾ ਹੈ। ਪਰ ਇਸਦਾ ਮਤਲਬ ਇਹ ਨਹੀਂ ਕਿ ਉਹ ਕੇਵਲ ਪਹਿਲਾਂ ਤਿਆਰ ਕੀਤਾ ਹੀ ਬੋਲ ਸਕਦਾ ਹੈ ਸਗੋਂ ਉਹ ਇਸ ਕੰਪਿਊਟਰ ਸਿਸਟਮ ਦੀ ਸਹਾਇਤਾ ਨਾਲ ਸਵਾਲਾਂ ਦੇ ਜਵਾਬ ਵੀ ਦਿੰਦਾ ਹੈ, ਹੋਰ ਗੱਲਬਾਤ ਵੀ ਕਰਦਾ ਹੈ, ਇਥੋਂ ਤੱਕ ਕਿ ਫੋਨ ਵੀ ਅਟੈਂਡ ਕਰ ਸਕਦਾ ਹੈ।

ਸਟੀਫ਼ਨ ਹਾਕਿੰਗ ਐਸ ਵਕਤ ਬ੍ਰਿਟੇਨ ਦੀ ਕੈਮਬ੍ਰਿਜ ਯੂਨੀਵਰਸਿਟੀ ਵਿੱਚ 1663 ਤੋਂ ਸਥਾਪਿਤ ਇੱਕ ਚੇਅਰ ਦੇ ਅਹੁਦੇ 'ਤੇ ਬਿਰਾਜਮਾਨ ਹੈ। (ਇਸੇ ਚੇਅਰ ਤੇ ਕਿਸੇ ਸਮੇਂ ਮਹਾਨ ਵਿਗਿਆਨੀ ਨਿਊਟਨ ਵੀ ਸ਼ੁਸ਼ੋਭਿਤ ਰਿਹਾ ਸੀ।) ਉਸਦੇ ਵਿਗਿਆਨਕ ਲੈਕਚਰ ਕਿਉਂਕਿ ਸਿਧਾਂਤਕ ਭੌਤਿਕ ਵਿਗਿਆਨ ਦੇ ਬਹੁਤ ਉਚੇ ਸਵਾਲਾਂ ਨਾਲ ਸਬੰਧਿਤ ਹੁੰਦੇ ਹਨ ਇਸ ਲਈ ਆਮ ਆਦਮੀ ਦੀ ਸਮਝ ਅਤੇ ਦਿਲਚਸਪੀ ਤੋਂ ਪਰੇ ਹੋ ਸਕਦੇ ਹਨ ਪਰ ਉਸਦੀ ਸਖਸ਼ੀਅਤ ਆਮ ਆਦਮੀ ਨੂੰ ਇਸ ਪੱਖ ਤੋਂ ਬਹੁਤ ਪ੍ਰੇਰਨਾ ਦਿੰਦੀ ਹੈ ਕਿ ਵਿਗਿਆਨ ਦੀ ਸਹਾਇਤਾ ਨਾਲ ਅਤੇ ਆਪਣੇ ਦ੍ਰਿੜ ਇਰਾਦੇ ਨਾਲ ਕਿਵੇਂ ਅਤਿ ਮਾੜੀਆਂ ਸਰੀਰਕ ਹਾਲਤਾਂ ਦੀਆ ਬੰਦਿਸ਼ਾਂ ਦੇ ਬਾਵਜੂਦ ਉੱਚੀਆਂ ਪ੍ਰਾਪਤੀਆ ਕੀਤੀਆਂ ਜਾ ਸਕਦੀਆਂ ਹਨ। ਉਸਦੀ ਭਾਰਤ ਯਾਤਰਾ ਨੇ ਵੀ ਮੀਡੀਏ ਵਿੱਚ ਇਸ ਨੁਕਤੇ ਨੂੰ ਕਾਫੀ ਉਭਾਰਿਆ ਹੈ। (ਇਹ ਵੱਖਰੀ ਗੱਲ ਹੈ ਕਿ ਉਸ ਬਾਰੇ ਬਹੁਤੀ ਚਰਚਾ ਅੰਗਰੇਜੀ ਮੀਡੀਏ ਵਿੱਚ ਹੀ ਰਹੀ, ਪੰਜਾਬੀ ਅਖ਼ਬਾਰਾਂ/ਰਸਾਲਿਆਂ ਦੀਆਂ ਆਪਣੀਆਂ ਸੀਮਤਾਈਆਂ ਕਾਰਣ ਇਸ ਸਾਰੀ ਯਾਤਰਾ ਦਾ ਕਿਤੇ ਜ਼ਿਕਰ ਨਹੀਂ ਹੋਇਆ।)

ਸਟੀਫਨ ਹਾਕਿੰਗ ਦੀ ਇਸ ਭਾਰਤ ਯਾਤਰਾ ਦੌਰਾਨ 'ਟਾਈਮਜ਼ ਆਫ ਇੰਡੀਆ' ਅਖ਼ਬਾਰ ਲਈ ਵਿਠੱਲ ਨੰਦਕਰਨੀ ਵਲੋਂ ਕੀਤੀ ਇੰਟਰਵਿਊ ਵਿਚੋਂ ਕੁਝ ਅੰਸ਼ ਅਸੀ ਤਰਕਸ਼ੀਲ ਦੇ ਪਾਠਕਾਂ ਲਈ ਪੇਸ਼ ਕਰ ਰਹੇ ਹਾਂ :

*? ਤੁਸੀਂ ਆਪਣੀ ਬਿਮਾਰੀ ਬਾਰੇ ਕੀ ਮਹਿਸੂਸ*

ਕਰਦੇ ਹੋ?

- ਕੁਝ ਖਾਸ ਨਹੀ। ਮੈਂ ਜਿੰਨਾ ਵੀ ਸੰਭਵ ਹੋ ਸਕੇ ਆਮ ਜ਼ਿੰਦਗੀ ਜਿਉਣ ਦੀ ਕੋਸ਼ਿਸ਼ ਕਰਦਾ ਹਾਂ। ਮੈਂ ਆਪਣੀ ਹਾਲਤ ਬਾਰੇ ਜਿਆਦਾ ਨਹੀਂ ਸੋਚਦਾ ਰਹਿੰਦਾ ਜਾਂ ਇਸ ਬਿਮਾਰੀ ਕਾਰਣ ਜੋ ਕੁਝ ਕਰ ਸਕਣ ਤੋਂ ਅਸਮਰਥ ਹਾਂ ਉਸਦਾ ਪਛਤਾਵਾ ਨਹੀਂ ਕਰਦਾ ਰਹਿੰਦਾ। ਮੇਰੀ ਬਿਮਾਰੀ ਦੀ ਸ਼ਨਾਖਤ ਹੋਣ ਤੋਂ ਪਹਿਲਾਂ ਮੈਂ ਜ਼ਿੰਦਗੀ ਤੋਂ ਬਹੁਤ ਬੋਰੀਅਤ ਜਿਹੀ ਮਹਿਸੂਸ ਕਰਦਾ ਸੀ। ਪਰ ਜਲਦੀ ਮੌਤ ਹੋ ਜਾਣ ਦੀ ਸੰਭਾਵਨਾ ਨੇ ਮੇਰੇ ਦਿਮਾਗ਼ ਨੂੰ ਬੜੇ ਸ਼ਾਨਦਾਰ ਢੰਗ ਨਾਲ ਇਕਾਗਰ ਕਰ ਦਿੱਤਾ। ਮੈਨੂੰ ਅਹਿਸਾਸ ਹੋਇਆ ਕਿ ਜ਼ਿੰਦਗੀ ਕੀਮਤੀ ਹੈ ਅਤੇ ਮੇਰੇ ਲਈ ਬਹੁਤ ਕੁਝ ਕਰਨ ਵਾਲਾ ਹੈ।

ਮੇਰੀ ਹਾਲਤ ਕਿਸੇ ਦੀ ਵੀ ਆਸ ਨਾਲੋਂ ਘੱਟ ਤੇਜ਼ੀ ਨਾਲ ਵਿਗੜੀ। ਅਤੇ ਇਸਨੇ ਬ੍ਰਹਿਮੰਡ ਦੀ ਕਾਰਜ-ਵਿਧੀ ਨੂੰ ਸਮਝਣ ਦੀ ਕੋਸ਼ਿਸ਼ ਵਾਲੇ ਮੇਰੇ ਖੋਜ ਕਾਰਜ ਵਿੱਚ ਖਾਸ ਵਿਘਨ ਨਾ ਪਾਇਆ।

ਜਿਥੋਂ ਤੱਕ ਮੇਰੇ ਕੰਮ ਦਾ ਸਵਾਲ ਹੈ ਮੈਂ ਕਹਿ ਸਕਦਾ ਹਾਂ ਕਿ ਆਪਣੇ ਕੰਮ ਤੋਂ ਸੰਤੁਸ਼ਟੀ ਮਹਿਸੂਸ ਕਰਦਾ ਹਾਂ। ਮੈਂ ਬਿਨਾ ਸ਼ੱਕ ਇਹ ਵੀ ਕਹਿ ਸਕਦਾ ਹਾਂ ਕਿ ਮੈਂ ਆਪਣੀ ਇਹ ਹਾਲਤ ਸ਼ੁਰੂ ਹੋਣ ਤੋਂ ਪਹਿਲਾਂ ਵਾਲੇ ਸਮੇਂ ਨਾਲੋਂ ਵਧੇਰੇ ਖੁਸ਼ ਹਾਂ।

*ਕੀ ਤੁਸੀ ਕਦੇ ਕਿਸੇ ਹੋਰ ਕੈਰੀਅਰ ਬਾਰੇ ਸੋਚਿਆ ਹੈ ਜਿਸਨੂੰ ਤੁਸੀ ਆਪਣਾ ਸਕਦੇ ਸੀ?*

ਅਸਲ ਵਿੱਚ ਮੇਰੀ ਬਿਮਾਰੀ ਨੇ ਸਿਧਾਂਤਕ ਭੌਤਿਕ ਵਿਗਿਆਨ ਦੇ ਖੇਤਰ ਤੋਂ ਬਿਨਾਂ ਬਾਕੀ ਸਭ ਰਸਤੇ ਬੰਦ ਕਰ ਦਿੱਤੇ। ਪਰ ਬਿਮਾਰੀ ਦੀ ਇਸ ਹਾਲਤ ਵਿੱਚ ਪਹੁੰਚਣ ਤੋਂ ਪਹਿਲਾਂ ਮੈਂ ਸਿਆਸੀ ਲੀਡਰ ਬਣਨ ਦੇ ਸੁਪਨੇ ਵੀ ਲਏ ਸਨ। ਹੋ ਸਕਦਾ ਸੀ ਕਿ ਮੈਂ ਬ੍ਰਿਟੇਨ ਦਾ ਪ੍ਰਧਾਨ ਮੰਤਰੀ ਹੁੰਦਾ। ਖੈਰ ਮੈਨੂੰ ਖੁਸ਼ੀ ਹੈ ਕਿ ਮੈਂ ਇਹ ਕੰਮ ਟੋਨੀ ਬਲੇਅਰ (ਯੂ. ਕੇ ਦਾ ਪ੍ਰਧਾਨ ਮੰਤਰੀ) ਲਈ ਛੱਡ ਦਿੱਤਾ। ਮੇਰਾ ਖਿਆਲ ਹੈ ਕਿ ਮੈਨੂੰ ਆਪਣੇ ਕੰਮ ਵਿਚੋਂ ਸੰਤੁਸ਼ਟਤਾ ਉਸ ਨਾਲੋਂ (ਭਾਵ ਟੋਨੀ ਬਲੇਅਰ ਨਾਲੋਂ) ਵਧੇਰੇ ਪ੍ਰਾਪਤ ਹੋਈ ਹੈ। ਅਤੇ ਮੇਰਾ ਕੰਮ ਉਸਦੇ ਕੰਮ ਨਾਲੋਂ ਵਧੇਰੇ ਸਦੀਵੀ ਹੈ।

*? ਹੁਣੇ ਹੁਣੇ ਬੰਬਈ ਵਿੱਚ ਹੋਈ* String Theroy *ਬਾਰੇ ਕਾਨਫਰੰਸ ਵਿੱਚ ਮੁੱਖ ਵਿਸ਼ਾ ਸਾਰੇ ਮੂਲ ਕਣਾਂ ਦਾ ਜੋੜ-ਮੇਲ ਅਤੇ ਉਨ੍ਹਾਂ ਦੀ ਅੰਤਰ-ਕ੍ਰਿਆ ਲੱਭਣ ਬਾਰੇ ਸੀ। ਤੁਸੀਂ ਇਸਦੀ ਕੀ ਸੰਭਾਵਨਾਂ ਵੇਖਦੇ ਹੋ?*

- (ਸਟੀਫਨ ਹਾਕਿੰਗ ਅਤੇ ਇਸ ਖੇਤਰ ਦੇ ਹੋਰ ਵਿਗਿਆਨੀ ਬ੍ਰਹਿਮੰਡ ਵਿਚਲੀਆਂ ਸਾਰੀਆਂ ਊਰਜਾਵਾਂ ਦਾ ਸਾਂਝਾ ਤੱਤ ਸਥਾਪਿਤ ਕਰਨ ਦੀ ਕੋਸ਼ਿਸ਼ ਵਿੱਚ ਹਨ। ਇਸੇ ਸਬੰਧੀ ਇੱਕ ਥਿਊਰੀ ਹੈ-ਅਨੁਵਾਦਕ)

1980 ਵਿੱਚ ਇਹ ਸੋਚਿਆ ਗਿਆ ਸੀ ਕਿ (String Theory Supergravity) ਨਾਲ ਵਧੇਰੇ ਚੰਗਾ ਸਿਧਾਂਤ ਹੈ। ਪਰ ਕਾਫੀ ਸਾਲਾਂ ਬਾਅਦ ਇਹ ਮੰਨ ਲਿਆ ਗਿਆ ਹੈ ਕਿ ਦੋਹਵੇਂ ਹੋਰ ਵੱਡੇ ਸਿਧਾਂਤਾਂ ਦਾ ਭਾਗ ਹਨ। ਵੱਖ ਵੱਖ ਸਿਧਾਂਤ ਵੱਖ ਵੱਖ ਹਾਲਤਾਂ ਵਿੱਚ ਲਾਗੂ ਹੁੰਦੇ ਹਨ ਪਰ ਸਾਰੀਆਂ ਸਥਿਤੀਆਂ ਵਿੱਚ ਲਾਗੂ ਹੋਣ ਵਾਲੀ ਕੋਈ ਇੱਕ ਥਿਊਰੀ ਨਹੀਂ ਹੈ।

*? ਰੱਬ ਵਿੱਚ ਵਿਸ਼ਵਾਸ ਬਾਰੇ ਤੁਹਾਡਾ ਕੀ ਖਿਆਲ ਹੈ?*

- ਮੈਂ ਰੱਬ ਨੂੰ ਕੁਦਰਤੀ ਨਿਯਮਾਂ ਦੇ ਰੂਪਕ (ਚਿੰਨ੍ਹ) ਵਜੋਂ ਵਰਤ ਲੈਂਦਾ ਹਾਂ।

---

# ਜੈ ਇਨਸਾਨ

ਅਮਰਜੀਤ ਦਬੜ੍ਹੀਖਾਨਾ

ਜੈ ਇਨਸਾਨ, ਜੈ ਇਨਸਾਨ, ਤੇਰੀ ਸੱਭ ਤੋਂ ਉੱਚੀ ਸ਼ਾਨ।
ਤੂੰ ਇਸ ਧਰਤੀ ਦਾ ਭਗਵਾਨ, ਤੇਰੀ ਬਲ, ਬੁੱਧੀ ਹੈ ਮਹਾਨ।
ਤੈਨੂੰ ਅੱਜ ਦਾ ਰੂਪ ਬਖਸ਼ਿਆ, ਖ਼ਰਬਾਂ ਜੀਆਂ ਨੇ ਮਰ ਮਰ ਕੇ।
ਜਦ ਤੂੰ ਪਸ਼ੂਆਂ ਤੋ ਵੱਖ ਹੋਇਆ, ਕੁਦਰਤ ਹੱਸੀ ਖਿੜ ਖਿੜ ਕਰਕੇ।
ਪੈਦਾਵਾਰ ਦਾ ਤੂੰ ਮੁੱਢ ਬੰਨ੍ਹਿਆਂ ਹਰੇ ਭਰੇ ਕਰਨੇ ਖਲਿਹਾਨ।
ਜੈ ਇਨਸਾਨ............।
ਹੜ੍ਹ, ਹਨੇਰੀ, ਅੱਗਾਂ ਤੱਕ ਕੇ, ਤੂੰ ਅਕਸਰ ਹੀ ਡਰ ਜਾਂਦਾ ਸੈਂ।
ਤਾਹੀਏਂ ਕਲਪਿਤ ਦੇਵ ਦੇਵੀਆਂ 'ਤੇ ਭਰੋਸਾ ਕਰ ਜਾਂਦਾ ਸੈਂ।
ਤੇਰੇ ਡਰ ਦਾ ਲਾਹਾ ਲੈ ਕੇ ਤੈਨੂੰ ਲੁਟਦੇ ਰਹੇ ਸ਼ੈਤਾਨ।
ਜੈ ਇਨਸਾਨ ............।
ਅਜੇ ਵੀ ਤੇਰੇ ਅੰਦਰ ਚਲਦਾ, ਹੈਵਾਨਾ ਦਾ ਗੇੜ ਹੈ ਬਾਕੀ।
ਭੇਡ ਚਾਲ ਤੇ ਲੂੰਬੜ ਚਾਲਾਂ, ਸਾਨ੍ਹਾਂ ਵਾਲਾ ਭੇੜ ਹੈ ਬਾਕੀ।
ਸਾਇੰਸ ਕਰਦੀ ਜਾਂਦੀ ਤੇਰੇ ਸਾਰੇ ਜੀਨਜ਼ ਦੀ ਪਹਿਚਾਨ।
ਜੈ ਇਨਸਾਨ............।
ਲੰਮੀ ਨੇਹਰੇ ਦੀ ਭਟਕਣ 'ਚੋਂ,ਅੱਜ ਤੂੰ ਬਾਹਰ ਆ ਚੁੱਕਿਆ ਹੈ।
ਚੰਨ, ਸਿਤਾਰੇ, ਬ੍ਰਹਿਮੰਡਾਂ ਦੇ ਭੇਤ, ਤੂੰ ਡੂੰਘੇ ਪਾ ਚੁੱਕਿਆ ਹੈ।
ਪਲ ਪਲ ਨਵੀ ਰੌਸ਼ਨੀ ਦਿੰਦਾ ਤੈਨੂੰ ਹੈ ਅੱਜ ਦਾ ਵਿਗਿਆਨ।
ਜੈ ਇਨਸਾਨ............।
ਅੱਜ ਹਨੇਰੇ ਦੇ ਰਾਹੀ ਵੀ ਪਾਉਣ, ਅੜਿੱਕੇ ਰਾਹ ਵਿੱਚ ਤੇਰੇ।
ਸੁਰਗ ਨਰਕ, ਰੱਬ ਦਾ ਨਾਂ ਲੈ ਕੇ ਰੋਜ਼ ਹੀ ਨਵੇ ਉਸਾਰਨ ਡੇਰੇ।
ਤੇਰੀ ਸੋਚ ਨੂੰ ਖੁੰਢਾ ਕਰਨ ਲਈ ਰੋਜ ਲਿਆਉਂਦੇ ਨਵਾਂ ਸਮਾਨ।
ਜੈ ਇਨਸਾਨ............।
ਤੇਰੀ ਸੂਝ ਸਿਆਣਪ ਇੱਕ ਦਿਨ ਚੋਟੀ ਉਤੇ ਪੁੱਜ ਜਾਣੀ ਹੈ।
ਜੋ ਗੱਲ ਅੱਜ ਅਬੁੱਝ ਹੈ ਤੈਨੂੰ ਉਹ ਵੀ ਇੱਕ ਦਿਨ ਬੁੱਝ ਜਾਣੀ ਹੈ।
ਅਗਿਆਨਾਂ ਤੇ ਫਤਿਹ ਪਾ ਲੈਣਗੇ ਹੁਣ ਸਾਇੰਸੀ ਵਿਦਵਾਨ।
ਜੈ ਇਨਸਾਨ............।
ਜੈ ਮਾਨਵਤਾ, ਜੈ ਇਨਸਾਨ, ਇਹੀਉ ਹੁਣ ਆਖਣਗੇ ਸਾਰੇ।
ਵਹਿਮਾਂ, ਭਰਮਾਂ, ਅੰਧ ਵਿਸ਼ਵਾਸ਼ਾ ਦੇ ਸੱਭ ਖਤਮ ਹੋਣਗੇ ਨਾਹਰੇ।
'ਦਬੜ੍ਹੀਖਾਨੇ ਵਾਲਿਆ ਤੇਰਾ ਕਰ ਨਾ ਸਕੂ ਕੋਈ ਨੁਕਸਾਨ ।
ਜੈ ਇਨਸਾਨ, ਜੈ ਇਨਸਾਨ,

O





*ਵਿਚਾਰ ਚਰਚਾ*

# ਟੀ.ਵੀ. ਤੋਂ ਅੰਧ ਵਿਸ਼ਵਾਸ਼ਾਂ ਦਾ ਪ੍ਰਚਾਰ

*ਰਾਮ ਸਿੰਘ ਨਿਰਮਾਣ*

O

ਪਿਛਲੇ ਕੁੱਝ ਸਮੇਂ ਤੋਂ ਜਦੋਂ ਦਾ ਸੈਂਟਰ ਸਰਕਾਰ ਵਿੱਚ ਫਿਰਕੂ ਰਾਜਨੀਤਕ ਤਾਕਤਾਂ ਦਾ ਬੋਲਬਾਲਾ ਹੋਇਆ ਹੈ ਓਦੋਂ ਤੋਂ ਹੀ ਜਿਥੇ ਭਾਰਤੀ ਰਾਸ਼ਟਰ ਨੂੰ ਹਿੰਦੂ ਰਾਸ਼ਟਰ ਵਜੋਂ ਐਲਾਨ ਕੇ ਸਥਾਪਤ ਕਰਨ ਦੇ ਯਤਨ ਕੀਤੇ ਜਾ ਰਹੇ ਹਨ, ਸਕੂਲੀ ਵਿੱਦਿਆ ਦਾ ਕੇਸਰੀ ਕਰਨ ਕਰਕੇ ਪੁਰਾਤਨ ਮਿਥਿਹਾਸਕ ਗ੍ਰੰਥਾਂ ਦੇ ਸਲੋਕ ਅਤੇ ਪ੍ਰਸੰਗ ਸਕੂਲੀ ਪਾਠਕ੍ਰਮ ਵਿੱਚ ਦਰਜ ਕਰਨ ਦੇ ਅਸਫਲ ਯਤਨ ਵੀ ਕੀਤੇ ਗਏ। ਪਰ ਉਕਤ ਰਾਜਨੀਤਕ ਯਤਨ ਕਾਮਯਾਬ ਨਾਂ ਹੋਣ ਕਰਕੇ ਹੁਣ ਉਹਨਾਂ ਪਾਵਰ ਫੁੱਲ ਤਾਕਤਾਂ ਨੇ ਸ਼ਕਤੀ ਸ਼ਾਲੀ ਪ੍ਰਚਾਰ ਮੀਡੀਏ ਟੀ. ਵੀ. ਨੂੰ ਆਪਣਾ ਸਾਧਨ ਬਣਾਕੇ ਆਪਣੇ ਮਨਸੂਬੇ ਪੂਰ ਚਾੜ੍ਹਾਉਣ ਦੇ ਯਤਨ ਆਰੰਭੇ ਹਨ।

ਪੋਖਰਨ ਪ੍ਰਮਾਣੂ ਧਮਾਕਿਆਂ ਤੋਂ ਬਾਅਦ ''ਜੈ ਵਿਗਿਆਨ ''ਦਾ ਨਾਹਰਾ ਮਾਰਨ ਵਾਲੇ ਪ੍ਰਧਾਨ ਮੰਤਰੀ ਦੇ ਭਾਰਤ ਵਿੱਚ ਸਰਕਾਰੀ ਪ੍ਰਚਾਰ ਸਾਧਨ ਟੀ. ਵੀ. ਰਾਹੀਂ ਇੱਕ ਤੋਂ ਬਾਅਦ ਇੱਕ ਅੰਧ-ਵਿਸਵਾਸੀ, ਗੈਰ ਵਿਗਿਆਨਕ ਚਮਤਕਾਰੀ ਪ੍ਰੋਗਰਾਮ ਅੰਧ ਵਿਸ਼ਵਾਸ਼ਾਂ ਦੀ ਜੈ ਅਤੇ ਵਿਗਿਆਨ ਦੀ ਖੈ-ਹਾਰ ਕਰਨ ਲਈ ਹਰ ਰਾਤ ਨੂੰ ਜਦੋਂ ਭਾਰਤ ਦੀ ਤਮਾਮ ਜਨਤਾ ਸ਼ਾਮ ਨੂੰ ਖਾਓ-ਪੀਓ ਤੋਂ ਵਿਹਲੀ ਹੋ ਕੇ ਫੁਰਸਤ ਦੇ ਦੋ ਘੰਟੇ, ਅੱਠ ਤੋਂ ਦਸ ਵਜੇ ਤੱਕ, ਦਿਨ ਭਰ ਦੀ ਟੈਨਸ਼ਨ ਦੂਰ ਕਰਨ ਦੀ ਮਨਸ਼ਾ ਨਾਲ ਕਿਸੇ ਮਨੋਰੰਜਨ ਦੀ ਆਸ ਲੈ ਕੇ ਇਸ ਸਰਕਾਰੀ ਬੁੱਧੂ ਬਕਸੇ (ਟੀ. ਵੀ.) ਮੂਹਰੇ ਬੈਠੀ ਹੁੰਦੀ ਹੈ ਤਾਂ ਬੱਸ ਇਹੋ ਸਮਾਂ ਹੁੰਦਾ ਹੈ ਇਸ ਬਕਸੇ ਤੋਂ ਜਨਤਾਂ ਨੂੰ ਸੂਝਵਾਨ, ਗਿਆਨਵਾਨ ਵਿਗਿਆਨਕ ਕੁਰਬਾਨ ਕਰਕੇ ਕੱਢੀਆਂ ਕਾਢਾਂ ਨਾਲ ਜਾਣਕਾਰੀ ਭਰਪੂਰ ਪ੍ਰੋਗਰਾਮ ਨਾਂ ਵਿਖਾਕੇ ਸਮੇਂ ਦੀ ਚਾਲ ਨਾਲ ਵਿਸ਼ਵਾਸੀ ਦੇ ਆਲਮ 'ਚੋਂ ਨਿਕਲਕੇ ਵਿਗਿਆਨਕ ਵਿਚਾਰਾਂ ਦੇ ਰਾਹ ਪੈ ਰਹੇ ਚੇਤੰਨ ਹੋ ਰਹੇ ਲੋਕਾਂ ਨੂੰ ਮੁੜ ਮਿਥਿਹਾਸਕਤਾ ਅਤੇ ਧਾਰਮਿਕ ਅੰਧ ਵਿਸ਼ਵਾਸ਼ਾਂ ਦੀ ਦਲਦਲ ਵਿੱਚ ਧੱਕ ਕੇ ਉਹਨਾਂ ਦੀ ਚੇਤੰਨ ਸੋਚ ਨੂੰ ਖੁੰਡੀ ਕਰਕੇ ਚਮਤਕਾਰੀ ਅਖੌਤੀ ਗੈਬੀ ਸ਼ਕਤੀਆਂ ਦੀ ਹੋਂਦ ਨੂੰ ਕਰਣ ਕਾਰਣ ਸਮਰੱਥ ਦਰਸਾਕੇ ਪਰਾਭੌਤਿਕ ਸ਼ਕਤੀਆਂ ਦੇ ਭਰਮ ਜਾਲ ਵਿੱਚ ਉਲਝਾਈ ਰੱਖਣ ਦਾ। ਸ਼ਕਤੀਆਂ ਦੇ ਭਰਮ ਜਾਲ ਵਿੱਚ ਉਲਝਾਈ ਰੱਖਣ ਦਾ।

ਪਿਛਲੇ ਲੰਬੇ ਸਮੇਂ ਤੋਂ ਇਸ ਰਾਂਹੀ ਇੱਕ ਧਰਮ ਵਿਸ਼ੇਸ਼ ਦੇ ਧਾਰਮਿਕ ਮਿਥਿਹਾਸਕ ਦੇਵੀ ਦੇਵਤਿਆਂ ਦੇ ਨਾਮ ਉਤੇ ਉਹਨਾਂ (ਦੇਵ ਪੁਰਸ਼ਾਂ) ਦੀ ਚਮਤਕਾਰੀ ਗੈਬੀ ਸ਼ਕਤੀ ਨੂੰ ਦਰਸਾਉਂਦੇ ਸੀਰੀਅਲ ਜੋ ਪਰੀ ਕਹਾਣੀਆਂ ਵਰਗੇ ਤਰਕਹੀਣ ਪ੍ਰਸੰਗਾਂ ਨਾਲ ਭਰਪੂਰ ਹੁੰਦੇ ਹਨ, ਇੱਕ ਸੋਚੀ ਸਮਝੀ ਨੀਤੀ ਤਹਿਤ ਪ੍ਰਸਾਰਤ ਕਰਕੇ ਵਿਗਿਆਨਕਤਾ ਨੂੰ ਅਸਮਰਥ ਵਿਖਾ ਕੇ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾਇਆ ਜਾ ਰਿਹਾ ਹੈ। ਜਨਤਾ ਨਾਲ ਧੋਖਾ ਕੀਤਾ ਜਾ ਰਿਹਾ ਹੈ। ਉਹਨਾਂ ਨੂੰ ਵਿਗਿਆਨਕ ਗਿਆਨ ਤੋਂ ਵਿਰਵੇ ਰੱਖ ਕੇ ਗੈਰ ਵਿਗਿਆਨਕ ਅਤੇ ਤਰਕਹੀਣ ਪ੍ਰਚਾਰ ਨਾਲ ਲੈਸ ਕੀਤਾ ਜਾ ਰਿਹਾ ਹੈ। ਲੋਕਾਂ ਦਾ ਵਿਗਿਆਨ ਵਿਚੋਂ ਵਿਸ਼ਵਾਸ਼ ਉਖੜੇ ਕੇ ਪਰਾਂ -ਭੌਤਿਕ ਸ਼ਕਤੀਆਂ ਵਿੱਚ ਅੰਧ ਵਿਸ਼ਵਾਸ਼ ਪੈਦਾ ਕੀਤਾ ਜਾ ਰਿਹਾ ਹੈ। ਇਹ ਸਭ ਕੁੱਝ ਭਾਵੇਂ ਜਾਹਿਰਾ ਤੌਰ ਤੇ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਉਕਸਾਕੇ ਭਵਿੱਖ ਵਿੱਚ ਰਾਜਨੀਤਕ ਲਾਹਾ ਲੈਣ ਦਾ ਯਤਨ ਲਗਦਾ ਹੈ ਪਰ 21 ਵੀਂ ਸਦੀ ਦੇ ਭਾਰਤ ਉਪਰ ਇਸ ਦੇ ਬਹੁਤ ਮਾਰੂ ਅਸਰ ਪੈਣ ਦੀ ਸੰਭਾਵਨਾ ਹੈ ਕਿਉਂ ਕਿ 21 ਵੀਂ ਸਦੀ ਦੇ ਵਿਗਿਆਨਕ ਯੁੱਗ ਵਿੱਚ ਜਦੋਂ ਦੁਨੀਆਂ ਦੇ ਬਾਕੀ ਮੁਲਕ ਖਾਸ ਕਰਕੇ ਵਿਕਾਸਸ਼ੀਲ ਵਿਕਸਤ ਮੁਲਕ ਦਾ ਹਰ ਸ਼ਹਿਰੀ (ਨਾਗਰਿਕ) ਵਿਗਿਆਨਕ ਸਿਧਾਂਤਾ ਤੋਂ ਪੂਰੀ ਤਰਾਂ ਜਾਣਕਾਰ ਅਤੇ ਵਿਗਿਆਨਕ ਸੋਚ ਵਾਲਾ ਹੋਵੇਗਾ ਤਾਂ ਭਾਰਤੀ ਨਾਗਰਿਕ ਪਰਾ-ਭੌਤਿਕ ਸ਼ਕਤੀਆਂ ਦਾ ਉਪਾਸ਼ਕ ਪੱਥਰ ਪੂਜਕ ਮਿਥਿਆਂ ਦਾ ਵਿਸ਼ਵਾਸੀ ਹੋਵੇਗਾ ਤੇ ਭਾਰਤ ਦੇ ਅੱਜ ਦੇ ਬੱਚੇ ਜਿੰਨ੍ਹਾਂ ਨੇ ਕੱਲ੍ਹ ਦੇ ਨੇਤਾ ਬਣਨਾ ਹੈ ਅੱਜ ਦੇ ਅਜਿਹੇ ਕੂੜ ਪ੍ਰਚਾਰ ਤੋਂ ਸਿਖਿਆ ਲੈ ਕੇ ਮਿਥਿਹਾਸਕ ਪਾਤਰਾਂ, ਪੱਥਰਾਂ ਦੇ ਦੇਵਤਿਆਂ ਅਤੇ ਮੰਦਰਾਂ ਦੇ ਸਰਧਾਲੂ ਹੋ ਕੇ ਨੱਕ ਰਗੜਨ, ਟੱਲੀਆਂ ਵਜਾਉਣ ਵਿੱਚ ਤਾਂ ਮਾਹਿਰ ਹੋਣਗੇ ਪਰ ਦੁਨੀਆਂ ਦੇ ਨਿਪੁੰਨ ਸਾਇੰਸਦਾਨਾਂ ਸਾਹਮਣੇ ਜੀਰੋ ਹੋਣਗੇ। ਜਿਵੇਂ ਅਸੀਂ ਅੱਜ ਵੀ ਵੇਖ ਸਕਦੇ ਹਾਂ ਕਿ ਵਿਗਿਆਨ ਦੀਆਂ ਅਹਿਮ ਪ੍ਰਾਪਤੀਆਂ ਵਰਨਣ ਯੋਗ ਕਾਢਾਂ ਅਤੇ ਵਿਗਿਆਨਕ ਸਿਧਾਂਤ ਦੇਣ ਵਾਲੇ 98 ਪ੍ਰਤੀਸ਼ਤ ਵਿਗਿਆਨਕ ਗੈਰ ਭਾਰਤੀ ਹਨ। ਅਸੀ ਭਾਰਤੀ 21 ਵੀਂ ਸਦੀ ਦੀਆਂ ਬਰੂਹਾਂ ਤੱਕ ਪਹੁੰਚਣ ਉਪਰੰਤ ਵੀ ਕੋਈ ਮਾਨਯੋਗ ਪ੍ਰਾਪਤੀ ਕਰਨ ਵਾਲਾ ਸੰਸਾਰ ਪ੍ਰਸਿੱਧ ਵਿਗਿਆਨਕ ਪੈਦਾ ਨਹੀਂ ਕਰ ਸਕੇ।

ਜਿੰਨ੍ਹਾਂ ਦੇਵੀ ਦੇਵਤਿਆਂ ਦੀਆਂ ਚਮਤਕਾਰੀ ਸ਼ਕਤੀਆਂ ਦੇ ਸੋਹਲੇ ਟੀ. ਵੀ. ਸੀਰੀਅਲਾਂ ਰਾਂਹੀ ਗਾਏ ਜਾ ਰਹੇ ਹਨ ਇੱਕ ਧਾਰਮਿਕ ਗ੍ਰੰਥਾਂ ਅਨੁਸਾਰ ਇਹਨਾਂ ਦੀ ਗਿਣਤੀ ''ਤੇਤੀ ਕਰੋੜ'' ਹੈ ਅਤੇ 1040 ਦੇ ਲੱਗਭਗ ਸਾਰੇ ਹਿੰਦੁਸਤਾਨ ਦੀ ਕੁੱਲ ਜਨ ਸੰਖਿਆ ਵੀ ਤਕਰੀਬਨ ਏਨੀ ਕੁ (ਤੇਤੀ ਕਰੋੜ) ਹੀ ਸੀ ਜਾਨਿ ਕਿ ਇੱਕ ਭਾਰਤੀ ਲਈ ਇੱਕ ਸ਼ਕਤੀਮਾਨ ਤ੍ਰਿਲੋਕੀ ਮਾਲਕ ਸਰਬ ਗਿਆਤਾ ਇੱਕ ਦੇਵਤਾ ਸੀ ਤੇ ਉਸ ਸਮੇਂ ਭਾਰਤ

# ਸਾਨੂੰ ਸਮਝੋ ਵੀ !

ਜ਼ਰਾ ਕੰਨ ਧਰੋ ਜੀ,
ਸਾਡੀ ਗੱਲ ਕਰੋ ਜੀ।
ਸਾਡੀ ਸੋਚ ਸੋਚੋ ਜੀ,
ਸਾਡੀ ਤੋਰ ਤੁਰੋ ਜੀ।

ਅੱਜ ਬੱਚਿਆਂ ਨੂੰ ਕਿਤਾਬਾਂ ਦੀ ਪਹਿਲਾਂ ਨਾਲੋਂ ਕਿਤੇ ਵੱਧ ਲੋੜ ਹੋ ਰਹੀ ਹੈ। ਉਨ੍ਹਾਂ ਦੀ ਦਿਲਚਸਪੀ ਦਾ ਘੇਰਾ ਰੋਜ਼ ਵਡੇਰਾ ਹੋ ਰਿਹਾ ਹੈ। ਅੱਜ ਦੀ ਦੁਨੀਆਂ ਵਿਚ ਜਾਨਣ ਯੋਗ ਪਹਿਲਾਂ ਨਾਲੋਂ ਬਹੁਤ ਵੱਧ ਹੈ ਅਤੇ ਅੱਜ ਦੇ ਬੱਚੇ ਜ਼ਿਆਦਾ ਘੋਖੀ ਤੇ ਤਰਕਸ਼ੀਲ ਹੋ ਰਹੇ ਹਨ। ਬੱਚੇ ਨੂੰ ਸਿਰਫ "ਤੂੰ ਅੱਜੇ ਬੱਚਾ ਏ" ਕਹਿ ਕਿ ਉਸ ਦੀ ਕਿਸੇ ਪੁੱਛ ਨੂੰ ਰੱਦ ਦੇਣਾ ਬਿਲਕੁਲ ਗਲਤ ਹੈ। ਸਗੋਂ ਹੁਣ ਤਾਂ ਇਸ ਗੱਲ ਦੀ ਲੋੜ ਹੈ ਕਿ ਧਿਆਨ ਨਾਲ ਬੱਚੇ ਦੀਆਂ ਮਾਨਸਿਕ, ਦਿਮਾਗੀ ਲੋੜਾਂ, ਰੁਚੀਆਂ, ਦਿਲਚਸਪੀਆਂ ਨੂੰ ਪਛਾਣਿਆ ਜਾਵੇ।

ਜੇ ਤੁਸੀਂ ਇਹ ਸਮਝੋ ਕਿ ਜੋ ਕੁਝ ਤੁਸੀ ਚੁਣ ਕੇ ਬੱਚੇ ਨੂੰ ਦੇਵੋ ਉਹੀ ਉਹ ਪੜ੍ਹੇ ਤਾਂ ਤੁਸੀਂ ਬੜੀ ਵੱਡੀ ਗਲਤੀ ਕਰ ਰਹੇ ਹੋ। ਬਾਲਗਾਂ ਦੀਆਂ ਚੁਣੀਆਂ ਕਿਤਾਬਾਂ ਨੂੰ ਬਾਲਕ ਤਾਂ ਉਂਜ ਹੀ ਨਹੀਂ ਗੌਲਦੇ। ਹਰ ਬੱਚਾ ਇਕ ਨਿਵੇਕਲੇ ਮਨ-ਮੰਡਲ ਦਾ ਧਾਰਨੀ ਹੈ, ਜਿਸ ਵਿਚ ਉਸ ਦੀਆਂ ਕੁਝ ਖਾਸ ਕਿਰਿਆਵਾਂ, ਖਾਸ ਸਵਾਦ, ਖਾਸ ਵਿਸ਼ੇ ਪਏ ਹਨ। ਇਹ ਸਭ ਉਸਨੂੰ ਹੋਰ ਕੁਝ ਤੋਂ ਕਿਧਰੇ ਵੱਧ ਉਤੇ ਜਿੱਤ ਅਤੇ ਆਕਰਸ਼ਿਤ ਕਰਦੇ ਹਨ। ਲੋੜ ਇਸ ਗੱਲ ਦੀ ਹੈ ਕਿ ਉਸਦੀਆਂ ਇਨ੍ਹਾਂ ਰੁਚੀਆਂ, ਇਨ੍ਹਾਂ ਸਵਾਦਾਂ ਨੂੰ ਪਛਾਣਿਆ ਜਾਵੇ। ਜੇ ਅਸੀਂ ਬੱਚੇ ਨੂੰ ਕਿਤਾਬਾਂ ਦਾ ਰਸੀਆ ਬਣਾਉਣਾ ਚਾਹੁੰਦੇ ਹਾਂ ਤਾਂ ਇਹ ਬਹੁਤ ਜ਼ਰੂਰੀ ਹੈ ਕਿ ਉਸਨੂੰ ਉਸਦੀਆਂ ਪੁੰਗਰਦੀਆਂ ਰੁਚੀਆਂ ਅਨੁਕੂਲ ਹੀ ਕਿਤਾਬਾਂ ਲੱਭ ਕੇ ਦਿੱਤੀਆਂ ਜਾਣ। ਬੱਚੇ ਨੂੰ ਕੀ ਚੰਗਾ ਲੱਗਦਾ ਤੇ ਕੀ ਜਾਣਨ ਵਿਚ ਉਸ ਦੀ ਰੁਚੀ ਹੈ ਇਸ ਚੀਜ਼ ਨੂੰ ਲੱਭਣਾ ਤੇ ਪਛਾਨਣਾ ਏਡਾ ਸੌਖਾ ਨਹੀਂ, ਇਸ ਲਈ ਵੀ ਕਿਉਂਕਿ ਬੱਚੇ ਦੀ ਦਿਲਚਸਪੀ ਦੇ ਧੁਰੇ ਬੜੀ ਛੇਤੀ-ਛੇਤੀ ਬਦਲਦੇ ਰਹਿੰਦੇ ਹਨ।

ਜੇ ਅਸੀਂ ਸਦਾ ਇਸ ਗਲ ਬਾਰੇ ਚੇਤੰਨ ਰਹੀਏ ਕਿ ਬੱਚੇ ਨੂੰ ਕੀ ਭਾਅ ਰਿਹਾ ਹੈ ਤਾਂ ਸਾਡੇ ਲਈ ਬੱਚੇ ਦੀਆਂ ਲੋੜਾਂ ਦਾ ਅਨੁਮਾਨ ਲਾਉਣਾ ਕੁਝ ਸਰਲ ਹੋ ਜਾਂਦਾ। ਬੱਚੇ ਜੋ ਕਰਦੇ ਹਨ - ਖੇਡ ਹੋਵੇ ਜਾ ਪੜ੍ਹਾਈ - ਪੂਰੀ ਲਗਨ ਤੇ ਪੂਰੀ ਤਰ੍ਹਾਂ ਗੜੁੰਦ ਹੋ ਕੇ ਕਰਦੇ ਹਨ। ਉਹ ਆਪਣੀ ਖੇਡ ਤੇ ਇਵੇਂ ਹੀ ਆਪਣੀ ਕਿਤਾਬ ਵਿਚ ਮਗਨ ਹੋ ਜਾਂਦੇ ਹਨ ਕਿ ਉਨ੍ਹਾਂ ਨੂੰ ਖਾਣਾ ਸੌਣਾ ਵੀ ਵਿਸਰ ਜਾਂਦਾ ਹੈ।

ਬਾਲ ਅਵਸਥਾ ਵਿਚ ਵੰਨ-ਸਵੰਨੀਆਂ ਚੀਜ਼ਾਂ, ਗੱਲਾਂ ਵਸਤਾਂ ਨੂੰ ਟੋਹਣ ਤੇ ਘੋਖਣ ਦੀ ਬਹੁਤ ਰੀਝ ਹੁੰਦੀ ਹੈ। ਬੱਚੇ ਨੂੰ ਜਿਸ ਚੀਜ਼ ਵਿਚ ਰੁਚੀ ਹੋ ਰਹੀ ਹੈ, ਜਿਸ ਨੂੰ ਉਹ ਟੋਹ ਘੋਖ ਰਿਹਾ ਹੈ। ਉਸ ਬਾਰੇ ਉਸਨੂੰ ਹੋਰ ਜਾਣਕਾਰੀ ਦੇ ਕੇ ਅਤੇ ਉਸਦੇ ਸਵਾਲਾਂ ਦੇ ਜਵਾਬ ਦੇ ਕੇ ਬੱਚੇ ਦੀ ਦਿਲਚਸਪੀ ਵੀ ਜਾਣੀ ਜਾ ਸਕਦੀ ਹੈ। ਵਧਾਈ ਵੀ ਜਾ ਸਕਦੀ ਹੈ। ਛੁੱਟੀਆਂ ਦਾ ਸਮਾਂ ਬੱਚੇ ਲਈ ਬਹੁਤ ਹੀ ਮਾਣਨ ਵਾਲਾ ਸਮਾਂ ਹੁੰਦਾ ਹੈ। ਇਸ ਸਮੇਂ ਦੌਰਾਨ ਉਸ ਦੀਆਂ ਅਸਲੀ ਰੁਚੀਆਂ ਨੂੰ ਖੁੱਲ੍ਹ ਕੇ ਪ੍ਰਗਟ ਹੋਣ ਤੇ ਵਿਗਸਨ ਦਾ ਮੌਕਾ ਮਿਲਦਾ ਹੈ। ਇਹੋ ਸਮਾਂ ਹੈ ਜਦੋਂ ਅਸੀ ਬੱਚੇ ਨੂੰ ਪੜ੍ਹ ਕੇ ਉਸ ਦੇ ਪੜ੍ਹਨ ਯੋਗ ਮਸਾਲਾ ਲੱਭ ਕੇ ਉਸ ਨੂੰ ਦੇ ਸਕਦੇ ਹਾਂ।

ਜਦੋਂ ਬੱਚਾ ਕੋਈ ਸਵਾਲ ਕਰੇ ਤਾਂ ਉਸ ਨੂੰ ਟਾਲੋ ਨਹੀਂ। ਨਾ ਹੀ ਉਸਨੂੰ ਵਲ-ਵਲੇਵੇਂ ਵਾਲੇ ਜਵਾਬ ਦਿਉ। ਬੱਚੇ ਦੀ ਗੱਲ ਦਾ ਜਵਾਬ ਸਰਲ, ਸਪਸ਼ਟ ਅਤੇ ਛੋਟਾ ਹੋਣਾ ਚਾਹੀਦਾ ਹੈ। ਜੇ ਤੁਹਾਨੂੰ ਕਿਸੇ ਸਵਾਲ ਦਾ ਜਵਾਬ ਨਹੀਂ ਆਉਂਦਾ ਤਾਂ ਉਸਨੂੰ ਢੂੰਡੋ। ਇਹ ਢੂੰਡ ਭਾਲ ਵੀ ਬੱਚੇ ਨੂੰ ਸ਼ਰੀਕ ਕਰਕੇ ਕਰਨੀ ਚਾਹੀਦੀ ਹੈ। ਡਿਕਸ਼ਨਰੀ ਐਨਸਾਈ-ਕਲੋਪੀਡੀਆ, ਐਟਲਸ ਜਾਂ ਹੋਰ ਕਿਸੇ ਰੈਫਰੈਂਸ ਕਿਤਾਬ ਦੀ ਵਰਤੋਂ ਉਸ ਸਮੇਂ ਕਰੋ ਜਦੋਂ ਸਵਾਲ ਕੀਤਾ ਗਿਆ ਹੈ। ਜਵਾਬ ਲੱਭਣ ਲਈ ਢਿਲ ਪਾ ਦੇਣੀ ਜਾਂ ਇਸਨੂੰ ਕਿਸੇ ਹੋਰ ਸਮੇਂ ਤੇ ਪਾ ਦੇਣਾ ਵੀ ਠੀਕ ਨਹੀਂ। ਸਵਾਲ ਦਾ ਜਵਾਬ ਉਸ ਸਮੇਂ ਦੇਣਾ ਜਾਂ ਉਸ ਦੇ ਜਵਾਬ ਨੂੰ ਲੱਭਣ ਦਾ ਉਦੋਂ ਹੀ ਉਪਰਾਲਾ ਕਰਨਾ ਜਦੋਂ ਕਿ ਸਵਾਲ ਪੁੱਛਿਆ ਗਿਆ ਹੈ, ਬੱਚੇ ਦੀਆਂ ਅਸਲੀ ਰੁਚੀਆਂ ਨੂੰ ਪਛਾਨਣ ਅਤੇ ਉਨ੍ਹਾਂ ਨੂੰ ਪ੍ਰਫੁਲਿਤ ਕਰਨ ਵਿਚ ਬਹੁਤ ਸਹਾਈ ਹੁੰਦਾ ਹੈ।

ਬੱਚਿਆਂ ਦੀ ਸਭ ਤੋਂ ਵੱਡੀ ਖੋਜ ਆਪਣੀ ਹੋਂਦ ਨੂੰ ਪਛਾਨਣ ਦੀ ਹੈ - ਮੈਂ ਕੀ ਹਾਂ ? ਭਾਵੇਂ ਕਿ ਉਹ ਇਸ ਸਵਾਲ ਨੂੰ ਇਉਂ ਸ਼ਾਬਦਿਕ ਰੂਪ ਨਹੀਂ ਦਿੰਦੇ। ਪਰ ਜਿਉਂ ਜਿਉਂ ਉਹ ਕਿਸ਼ੋਰ ਅਵਸੱਥਾ ਵਲ ਅਤੇ ਬਾਲਗ ਅਵਸਥਾ ਵਲ ਵਧਦੇ ਹਨ, ਤਿਉਂ ਤਿਉਂ ਉਨ੍ਹਾਂ ਅੰਦਰ ਆਪਣੇ ਆਪ ਬਾਰੇ ਤੇ ਦੂਜਿਆਂ ਨਾਲ ਆਪਣੇ ਜੋੜ-ਰਿਸ਼ਤੇ-ਮੇਲ ਮਿਲਾਪ ਬਾਰੇ ਕਈ ਤੌਖਲੇ ਤੇ ਡਰ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ। ਉਨ੍ਹਾਂ ਦਾ ਆਪਣੇ ਆਪ ਨੂੰ ਨਿਰਖਣ ਪਰਖਣ ਦਾ ਕੀ ਮਾਪ ਦੰਡ ਹੋਵੇ ? ਕੀ ਉਹ ਹੱਕੀ ਗਲ ਲਈ ਜੂਝਣ ਜਾਂ ਡਟਣ ਜਾਂ ਕੁਝ ਵਾਰਨ ਲਈ ਤਿਆਰ ਵੀ ਹੋਏ ਹਨ ਕਿ ਨਹੀਂ ? ਇਹ ਸਵਾਲ ਸਾਡੇ ਲਈ ਬਹੁਤ ਅਹਿਮੀਅਤ ਰਖਦੇ ਹਨ।



ਅੱਜ ਕੱਲ ਦੇ ਬੱਚੇ ਵਿਖਿਆਨਾਂ ਅਤੇ ਮੋਟੀਆਂ ਮੋਟੀਆਂ ਨੈਤਿਕ ਸਿਖਿਆਵਾਂ ਨਾਲ ਲੱਦੀਆਂ ਕਹਾਣੀਆਂ ਨੂੰ ਬਿਲਕੁਲ ਪਸੰਦ ਨਹੀਂ ਕਰਦੇ। ਹਾਂ ਉਹ ਉਨ੍ਹਾਂ ਕਹਾਣੀਆਂ ਨੂੰ ਜ਼ਰੂਰ ਪੜ੍ਹਨਾ ਚਾਹੁੰਦੇ ਹਨ ਜਿਸ ਵਿਚ ਸੁਖ ਪਾਤਰ ਕਿਸੇ ਖਾਸ ਔਕੜ ਨਾਲ ਜੂਝ ਰਿਹਾ ਹੋਵੇ ਜਾਂ ਕੋਈ ਪੀਡੀ ਗੰਢ ਖੋਲ੍ਹਣ ਲਈ ਉਪਰਾਲੇ ਕਰ ਰਿਹਾ ਹੋਵੇ। ਉਹ ਸਹਿਜ ਹੀ ਆਪਣੇ ਆਪ ਨੂੰ ਅਜੇ ਹੇ ਪਾਤਰ ਨਾਲ ਜੋੜ ਲੈਂਦੇ ਹਨ ਅਤੇ ਉਸਨੂੰ ਆਪਣੀ ਮੁਸੀਬਤ ਨੂੰ ਨਜਿੱਠਦੇ ਵੇਖ ਕੇ ਆਪ ਮੁਹਾਰੇ ਆਪਣੇ ਲਈ ਜੀਵਨ ਦੀਆਂ ਕਦਰਾਂ ਕੀਮਤਾਂ ਦੀ ਪਛਾਣ ਬਣਾ ਲੈਂਦੇ ਹਨ। ਇਉਂ ਉਹ ਆਪਣੀ ਵੱਖਰੀ ਸ਼ਖਸ਼ੀਅਤ ਦਾ ਨਿਰਮਾਣ ਕਰਦੇ ਹਨ ਅਤੇ ਦੂਸਰਿਆਂ ਨਾਲ ਮਿਲ ਕੇ ਜੀਊਣ ਤੇ ਕੰਮ ਕਰਨ ਦੀ ਆਸਥਾ ਘੜਦੇ ਹਨ।

ਜੇ ਤੁਹਾਡਾ ਬੱਚਾ ਛੇਤੀ ਛਿੱਥਾ ਪੈਂਦਾ ਹੈ, ਬਹੁਤਾ ਹੀ ਸ਼ਰਮਾਕਲ ਹੈ, ਜਾਂ ਝੱਟ ਹੀ ਰੁਸ ਜਾਂਦਾ ਹੈ, ਜਾਂ ਹਰ ਇਕ ਨਾਲ ਐਵੇ ਹੀ ਮਾਰਪਿੱਟ ਕਰ ਰਿਹਾ ਹੈ, ਜਾਂ ਮਸੋਸਿਆ, ਘਬਰਾਇਆ ਜਿਹਾ ਰਹਿੰਦਾ ਹੈ ਤਾਂ ਇਸ ਦਾ ਕਾਰਨ ਸਿਰਫ ਇਕ ਇਹੋ ਹੀ ਹੈ ਕਿ ਤੁਸੀ ਉਸ ਵਲ ਧਿਆਨ ਨਹੀਂ ਦਿੱਤਾ, ਤੁਸੀਂ ਉਸਨੂੰ ਸਮਾਂ ਨਹੀਂ ਦਿਤਾ, ਤੁਸੀ ਉਸ ਨੂੰ ਸਮਝਣ/ਪਛਾਣਨ ਦੀ ਕੋਸ਼ਿਸ਼ ਨਹੀਂ ਕੀਤੀ।

ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਬਹੁਤ ਸਾਰੇ ਬੱਚਿਆਂ ਅੰਦਰ ਇਕੱਲਤਾ ਦਾ ਇੱਕ ਅਹਿਸਾਸ ਭਰ ਜਾਂਦਾ ਹੈ। ਉਹ ਇਕ ਖਾਸ ਰੋਸ ਨੂੰ ਅੰਦਰ ਵਸਾ ਲੈਂਦੇ ਹਨ। ਪ੍ਰਵਾਰਿਕ ਖਿਚੋਤਾਣਾਂ ਉਨ੍ਹਾਂ ਦੇ ਧੁਰ ਅੰਦਰ ਤੀਕ ਲਹਿ ਜਾਂਦੀਆਂ ਹਨ। ਇਸ ਤੋਂ ਇਲਾਵਾ ਹਰ ਬੱਚਾ ਇਕ ਅਜਿਹੇ ਸੰਸਾਰ ਵਿਚ ਵੀ ਵਿਚਰਦਾ ਹੈ ਜਿਥੇ ਉਹ ਸਿਰਫ ਆਪ ਤੇ ਕੇਵਲ ਆਪ ਹੀ ਹੋਣਾ ਚਾਹੀਦਾ ਹੈ। ਬੱਚੇ ਅੰਦਰ ਮੁੱਖ ਅਹਿਸਾਸ ਅਸੁਰੱਖਿਆ ਦਾ ਹੀ ਹੈ। ਜਿਨ੍ਹਾਂ ਕਹਾਣੀਆਂ ਵਿਚ ਕੋਈ ਨਿੱਕਾ ਜੀਵ ਕਿਸੇ ਵੱਡੇ ਜੀਵ ਨੂੰ ਮੂਰਖ ਬਣਾ ਦੇਵੇ ਜਾਂ ਹਰਾ ਦੇਵੇ, ਉਹ ਕਹਾਣੀਆਂ ਬੱਚਿਆਂ ਨੂੰ ਖਾਸ ਸਵਾਦ ਦਿੰਦੀਆਂ ਹਨ। ਸਾਡੇ ਵਾਸਤੇ ਇਸ ਗੱਲ ਦਾ ਖਾਸ ਖਿਆਲ ਰੱਖਣ ਦੀ ਲੋੜ ਹੈ ਕਿ ਅਸੀਂ ਬੱਚਿਆਂ ਦੀਆਂ ਚਿੰਤਾਵਾਂ ਨੂੰ ਸਬਰ ਨਾਲ ਸਮਝੀਏ ਤੇ ਫੇਰ ਉਨ੍ਹਾਂ ਦਾ ਕ੍ਰਿਆਤਮਕ ਢੰਗ ਨਾਲ ਨਿਵਾਰਣ ਕਰਨ ਦਾ ਰਾਹ ਲੱਭੀਏ।

ਸਭ ਤੋਂ ਵੱਡੀ ਗਲ ਬੱਚੇ ਨਾਲ ਸਪਸ਼ਟਵਾਦੀ ਹੋਣ ਦੀ ਹੈ। ਬੱਚੇ ਨਾਲ ਵਰਤੀ ਦਿਆਨਤਾਰੀ ਸਾਡਾ ਸਭ ਤੋਂ ਵਧੀਆ ਸੰਚਾਰ ਸਾਧਨ ਹੋ ਸਕਦਾ ਹੈ। ਬੱਚਿਆਂ ਦੀ ਮੌਤ, ਜ਼ਿੰਦਗੀ, ਬੁਢਾਪਾ, ਬਿਮਾਰੀ ਆਦਿ ਸਵਾਲਾਂ ਵਿਚ ਉਤਨੀ ਹੀ ਗਹਿਰੀ ਦਿਲਚਸਪੀ ਹੁੰਦੀ ਹੈ ਜਿਤਨੀ ਕਿ ਵੱਡਿਆਂ ਦੀ ਉਨ੍ਹਾਂ ਦੀ। ਮਹਿਸੂਸ ਕਰਨ ਦੀ ਅਤੇ ਸੁਹਜ ਮਾਨਣ ਦੀ ਸਮਰੱਥਾ ਵੀ ਉਸੇ ਤਰ੍ਹਾਂ ਦੀ ਹੀ ਹੁੰਦੀ ਹੈ ਜਿਸ ਤਰ੍ਹਾਂ ਦੀ ਕਿਸੇ ਹੋਰ ਦੀ। ਬੱਚਿਆਂ ਦਾ ਇਕ ਦਮ ਵੱਡੇ ਹੋਣ ਦਾ ਮਤਲਬ ਇਹੀ ਹੈ ਕਿ ਜ਼ਿੰਦਗੀ ਦੀ ਅਸਲੀਅਤ ਨਾਲ ਸਾਡੀ ਚੰਗੀ ਜਾਣ ਪਛਾਣ ਹੋਵੇ, ਸਮੇ ਸਥਾਨ ਤੇ ਲੋਕਾਂ ਦੀ ਵੰਨ ਸੁਵੰਨਤਾ ਅਤੇ ਭਿੰਨ ਭਿੰਨਤਾ ਨੂੰ ਅਸੀ ਪਛਾਣ ਅਤੇ ਮਾਣ ਸਕੀਏ। ਬੱਚੇ ਨੂੰ ਕਿਸੇ ਮਨ ਘੜ੍ਹਤ, ਮਸਨੂਹੀ ਸੰਸਾਰ ਵਿਚ ਰਖਣਾ ਉਸ ਦੇ ਵਾਧੇ ਵਿੱਚ ਵੱਡੀ ਅੜਚਨ ਪੈਦਾ ਕਰਦਾ ਹੈ। ਸਾਨੂੰ ਐਵੇਂ ਰਾਮਕਾਰਾਂ ਕੱਢ ਕੇ ਬੱਚਿਆਂ ਕੋਲੋਂ ਛਿਪਾ ਜਾਂ ਉਹਲੇ ਨਹੀਂ ਰੱਖਣੇ ਚਾਹੀਦੇ। ਇਹ ਯੋਗ ਹੈ, ਇਹ ਵਾਜਬ ਹੈ "ਆਦਿਕ ਅੱਜ ਬੇਥਵੀ ਗੱਲ ਹੋ ਗਈ ਹੈ। ਟੈਲੀਵੀਜਨ ਤੇ ਮੈਗਜ਼ੀਨਾਂ ਉਪਰ ਬੱਚੇ ਭਲਾ ਕੀ ਨਹੀਂ ਵੇਖਦੇ। ਉਨ੍ਹਾਂ ਨੂੰ ਲਿੰਗ-ਸਬੰਧਾਂ, ਮੌਤ, ਲੜਾਈ ਨਸ਼ੇ ਜਾਂ ਹੋਰ ਕਈ ਵਿਸ਼ਿਆਂ ਬਾਰੇ ਠੀਕ ਜਾਣਕਾਰੀ ਨਾਂ ਦੇਣੀ ਸਗੋਂ ਉਨ੍ਹਾਂ ਨੂੰ ਇਕ ਅਜਿਹੀ ਕਿਆਸੀ ਮਾਨਸਿਕ ਸਥਿਤੀ ਵਿਚ ਧਕੇਲਣਾ ਹੈ ਜੋ ਕਿ ਉਨ੍ਹਾਂ ਲਈ ਜ਼ਿਆਦਾ ਨੁਕਸਾਨ ਮੰਦ ਹੋ ਸਕਦੀ ਹੈ। ਲੋੜ ਇਹ ਹੈ ਕਿ ਅਸੀਂ ਆਪ ਅਵੇਸਲੇ ਨਾ ਰਹੀਏ, ਅਸੀਂ ਆਪਣੇ ਆਪ ਨੂੰ ਪੜ੍ਹੀਏ ਅਤੇ ਆਪਣੇ ਆਪ ਨੂੰ ਬੱਚਿਆਂ ਦੀ ਲੋੜਾਂ ਅਨੁਸਾਰ ਜਾਣਕਾਰੀ ਦੇ ਕੇ ਤਿਆਰ ਰੱਖੀਏ। ਲੇਖਕਾਂ ਲਈ ਵੀ ਇਹ ਜ਼ਰੂਰੀ ਹੈ ਕਿ ਉਹ ਆਪਣੀਆਂ ਕਿਤਾਬਾਂ ਵਿਚ ਐਵੇਂ ਪੋਲੀਆਂ ਪੋਲੀਆਂ ਮਾਰਨ ਨਾਲੋਂ ਜ਼ਿੰਦਗੀ ਦੀਆਂ ਸੱਚਾਈਆਂ ਨਾਲ ਰੂਬਰੂ ਹੋਣ, ਤਾਂ ਹੀ ਉਹ ਆਪਣੇ ਬਾਲ-ਪਾਠਕਾਂ ਨੂੰ ਆਪਣੇ ਨਾਲ ਜੋੜ ਕੇ ਰੱਖ ਸਕਣਗੇ।

---

## ਰੁਬਾਈਆਂ

ਰੱਬ ਦੇ ਇਲਹਾਮ ਤੋਂ ਅੱਗੇ ਤੁਰੋ !
ਹਿੰਦੂ ਸਿੱਖ, ਇਸਲਾਮ ਤੋਂ ਅੱਗੇ ਤੁਰੋ !
ਹੋ ਗਈ ਵਿਗਿਆਨ ਦੀ ਸੂਹੀ ਸਵੇਰ
ਧਰਮ ਦੀ ਧੁੰਦ ਸ਼ਾਮ ਤੋਂ ਅੱਗੇ ਤੁਰੋ !

ਗੀਤਾ ਗ੍ਰੰਥ ਤੇ ਕੁਰਆਨ ਬਣਾ ਦਿੱਤੇ।
ਤ੍ਰਿਸ਼ੂਲ ਸਲੀਬ ਅਤੇ ਕਿਰਪਾਨ ਬਣਾ ਦਿਤੇ।
ਧਰਮ ਦੇ ਮਜ਼ਹਬ ਨੇ ਚੰਗੇ ਭਲੇ ਬੰਦ
ਹਿੰਦੂ ਸਿੱਖ ਅਤੇ ਮੁਸਲਮਾਨ ਬਣਾ ਦਿੱਤੇ।

ਇਨਸਾਫ ਨੂੰ ਇਨਸਾਨ ਤੋਂ ਹੈ ਦੂਰ ਕੀਤਾ ਧਰਮ ਨੇ।
ਸ਼ੀਸ਼ਾ ਹੈ ਇਨਸਾਨੀਅਤ ਦਾ ਚੂਰ ਕੀਤਾ ਧਰਮ ਨੇ।
ਰੱਬ, ਨਰਕ ਦਾ ਡਰ, ਸੁਰਗ ਦਾ ਝਾਂਸਾ, ਕਿਸਮਤ ਦਾ ਫਰਬ,
ਇਹ ਰਚ ਕੇ ਹੈ ਇਨਸਾਨ ਨੂੰ ਬੇਨੂਰ ਕੀਤਾ ਧਰਮ ਨੇ।

ਕੇਸ ਰੀਪੋਰਟ

# ਔਰਤ ਬਰੀ ਤੇ "ਲਾਲਾਂ ਵਾਲੇ ਨੂੰ ਫ਼ਾਸੀ

ਚੰਨਣ ਵਾਂਦਰ

ਮਨੋਰੋਗ ਸਹਾਇਤਾ ਕੇਂਦਰ ਬਰਗਾੜੀ ਹਰ ਐਤਵਾਰ ਮਨੋਰੋਗੀਆਂ ਤੇ ਪ੍ਰੀਵਾਰਾਂ ਦੀ ਨਿਰਾਸ਼ਾ ਨੂੰ ਆਸ਼ਾ ਦੀ ਕਿਰਨ ਤੇ ਖ਼ੁਸੀਆਂ ਵਿੱਚ ਤਬਦੀਲ ਕਰਦਾ ਲਗਾਤਾਰ ਲੰਬੇ ਸਮੇਂ ਤੋਂ ਆਪਣੀ ਸਮੱਰਥਾ ਅਨੁਸਾਰ ਚਲਦਾ ਆ ਰਿਹਾ ਹੈ।

ਹਰ ਐਤਵਾਰ ਦੀ ਤਰ੍ਹਾਂ, ਇੱਕ ਐਤਵਾਰ ਮਾਨਸਿਕ ਰੋਗੀ 40 ਕੁ ਸਾਲਾ ਔਰਤ ਨੂੰ ਪ੍ਰੀਵਾਰ ਦੇ ਮੈਂਬਰ ਇੱਕ ਜੀਪ ਵਿੱਚ ਲੈ ਕੇ ਕੇਂਦਰ ਤੇ ਆਏ। ਰੋਗਣ ਜੀਪ ਵਿਚੋਂ ਨਾਂ ਉਤਰੇ, ਵਾਲ ਖੁਲ੍ਹੇ, ਚੀਕਾਂ ਮਾਰੇ, ਕੱਪੜੇ ਪਾੜੇ, ਸਿਰ ਘੁੰਮਾਏ, ਬੁਰਾ ਹਾਲ ਕਰੇ। ਸਾਡੇ ਮੈਂਬਰ ਦਰਸ਼ਨ, ਬਰਜਿੰਦਰ ਤੇ ਰਾਜਿੰਦਰ ਰੋਗੀ ਔਰਤ ਨੂੰ ਫੜਦੇ ਅੰਦਰ ਲੈ ਆਏ। ਉਥੇ ਬੈਠੇ 20-25 ਰੋਗੀਆਂ ਤੇ ਨਾਲ ਆਇਆਂ ਵਿੱਚ ਭਜਦੌੜ ਪੈ ਗਈ। ਉਹ ਸਾਰੇ ਔਰਤ ਦਾ ਹਾਲ ਵੇਖ ਕੇ ਡਰ ਗਏ। ਸਾਡੇ ਮੈਬਰਾਂ ਨੇ ਉਨ੍ਹਾਂ ਸਾਰਿਆਂ ਨੂੰ ਕਿਹਾ ਕੋਈ ਗੱਲ ਨਹੀਂ, ਇਹ ਵੀ ਇੱਕ ਮਰੀਜ਼ ਹੈ ਤੁਹਾਨੂੰ ਕੁੱਝ ਨਹੀਂ ਹੁੰਦਾ, ਬੈਠ ਜਾਵੋ। ਮੈਂ ਇੱਕ ਮਾਨਸਿਕ ਰੋਗੀ ਨੂੰ ਹਿਪਨੋਟਾਈਜ ਕਰੀ ਬੈਠਾ ਸਾਂ ਕਿ ਇੱਕ ਦਮ ਬਾਹਰੋਂ ਚੀਕਾਂ, ਰੌਲਾ ਪੈਣ ਦੀ ਅਵਾਜ ਮੈਨੂੰ ਸੁਣੀ। ਮੈਂ ਆਪਣਾ ਦਰਵਾਜਾ ਖੋਲ ਕੇ ਬਾਹਰ ਆਇਆ ਸੀ, ਕੱਪੜੇ ਪਾੜਦੀ ਸੀ, ਬੋਲਦੀ ਸੀ, ''ਮੈਂ 'ਲਾਲਾਂ ਵਾਲਾ' ਹਾਂ ਇਸ ਨੂੰ ਨਾਲ ਲੈ ਕੇ ਜਾਵਾਂਗਾ। ਮੈਂ 20 ਸਾਲ ਤੋਂ ਇਸਦੇ ਮਗਰ ਪਿਆ ਹੋਇਆ ਹਾਂ'', ਬਥੇਰਾ ਕੁਝ ਬੋਲ ਰਹੀ ਸੀ। ਏਨੇ ਜੋਰ ਦੀ ਸਿਰ ਘੁੰਮਾਉਂਦੀ ਸੀ, ਕਿ ਉਥੇ ਬੈਠੇ ਸਾਰੇ ਜਾਣੇ 5-5 ਫੁੱਟ ਦੂਰ ਹੋ ਗਏ। ਮੈਂ ਉਸ ਔਰਤ ਦੇ ਵਾਲ ਫੜ ਲਏ ਤੇ ਕਿਹਾ, ''ਲਾਲਾਂ ਵਾਲਾ' ਮੈਥੋਂ ਮੁਆਫੀ ਮੰਗ ਕੇ ਅੱਗੇ ਤੋਂ ਨਾ ਆਉਣ ਦਾ ਵਾਅਦਾ ਕਰਕੇ ਚਲਿਆ ਗਿਆ ਹੈ, ਹੁਣ ਤੂੰ ਠੀਕ ਹੋ ਜਾਵੇਂਗੀ। ਔਰਤ ਹੌਲੀ 2 ਰੁਕਦੀ-ਰੁਕਦੀ ਸਿਰ ਘੁੰਮਾਉਣੋਂ ਰੁਕ ਗਈ, ਉਸਨੂੰ ਪਾਣੀ ਪਿਉਣ ਲਈ ਕਿਹਾ। ਮੈਂ ਅਧੂਰੇ ਕੇਸ ਨੂੰ ਰਿਪਨੋਟਾਈਜ ਕਰਕੇ ਠੀਕ ਹੀ ਕੀਤਾ ਸੀ, ਕਿ ਕ੍ਰਿਸ਼ਨ ਬਰਗਾੜੀ ਦੇ ਮਾਤਾ ਜੀ ਮੈਨੂੰ ਆਣਕੇ ਕਹਿਣ ਲਗੇ, ''ਪੁੱਤ-ਚੰਨਣ ਪਹਿਲਾਂ ਉਸ ਬੁੜੀ ਨੂੰ ਠੀਕ ਕਰਦੇ, ਬੋਲੀ ਜਾਂਦੀ ਹੈ, ਨਾਲੇ 8-10 ਆਦਮੀ ਉਸਦੇ ਨਾਲ ਹਨ।''

ਮੈਂ ਕੇਸ ਦੀ ਸਾਰੀ ਹਿਸਟਰੀ ਲੈਣ ਲਈ ਪਹਿਲਾਂ ਉਸ ਰੋਗੀ ਦੀ 65 ਕੁ' ਸਾਲਾਂ ਬਜ਼ੁਰਗ ਮਾਤਾ ਨੂੰ ਬੁਲਾਇਆ। ਮਾਤਾ ਨੇ ਕੁਰਸੀ ਤੇ ਬੈਠ ਕੇ ਲੰਬਾ ਜਿਹਾ ਸਾਹ ਲੈਂਦਿਆ ''ਵੀਰਾ ਬਹੁਤ ਔਖੇ ਹਾਂ।''ਮੈ ਮਾਤਾ ਨੂੰ ਮੁੱਢ ਤੋਂ ਸਾਰੀ ਗੱਲ ਸੁਣਾਉਣ ਲਈ ਕਿਹਾ। ਮਾਤਾ ਕਹਿੰਦੀ, ''ਵੀਰ ਇਹ 20-22 ਸਾਲ ਦੀ ਬੀਮਾਰ ਹੈ। ਅਜੇ ਵਿਆਹੀ ਨਹੀਂ ਸੀ। ਪਿੰਡ ਦੀਆਂ ਕੁੜੀਆਂ ਇਕੱਠੀਆਂ ਹੋਕੇ ਤੀਆਂ 'ਚ ਜਾਂਦੀਆਂ ਹੁੰਦੀਆਂ ਸਨ। ਉਨ੍ਹਾਂ ਦਿਨ੍ਹਾਂ 'ਚ ਇਹ ਬੀਮਾਰ ਹੋ ਗਈ। ਸਾਡੇ ਪਿੰਡ ਇਕ ਹਕੀਮ ਸੀ, ਉਸਨੇ ਕਈ ਦਿਨ ਗੋਲੀਆਂ ਦਿਤੀਆਂ ਕੋਈ ਫਰਕ਼ ਨਾਂ ਪਿਆ। ਆਂਢ-ਗੁਆਢ ਦੀਆਂ ਬੁੜੀਆਂ ਤੇ ਰਿਸਤੇਦਾਰਾਂ ਆਦਿ ਨੇ ਕਿਹਾ ਕੋਈ ਉਪਰੀ ਕਸਰ ਨਾਂ ਹੋਵੇ ਆਪਾਂ ਉਹ ਵੀ ਓਹੜ-ਪੋਹੜ ਕਰਵਾ ਲਈਏ। ਇਕ 80 ਨੂੰ ਪਹੁੰਚੀ ਪਿੰਡ ਦੀ ਔਰਤ ਨੇ ਨੇੜਲੇ ਪਿੰਡ ਦੇ 'ਸੰਤਾਂ' ਦੀ ਦਸ ਪਾਈ। ਅਸੀਂ ਕੁੜੀ ਨੂੰ ਉਥੇ ਲੈ ਗਏ। 'ਸੰਤ'ਕਹਿੰਦੇ ਇਹ ਢਾਲਾ ਟੱਪੀ ਹੈ। ਆਹ ਤਵੀਤ ਇਸਦੇ ਗੱਲ 'ਚ ਪਾ ਦੇਵੋ ਤੇ ਇਸ 'ਜਲ' ਦੀਆਂ ਕੁੱਝ ਬੂੰਦਾ ਨਹਾਉਣ ਵੇਲੇ ਪਾਣੀ 'ਚ ਪਾ ਦਿਆ ਕਰੋ। ਠੀਕ ਹੋ ਜਾਵੇਗੀ। ਇਕ-ਇਕ ਕਰਕੇ 20 ਦਿਨ ਲੰਘ ਗਏ, ਪਰ ਲੜਕੀ ਪਹਿਲਾਂ ਨਾਲੋਂ ਵੀ ਜਿਆਦਾ ਡੌਰ-ਭੌਰ ਰਹਿਣ ਲਗ ਪਈ। ਸਾਡੀ ਗੁਆਂਢਣ ਦੀ ਭੂਆ ਆਈ, ਉਹ ਕਹਿੰਦੀ ਸਾਡੇ ਪਿੰਡ 'ਸਿਆਣਾ' ਬਹੁਤ ਚੰਗਾ ਹੈ, ਦੂਰ-ਦੂਰ ਤੋਂ ਲੋਕ ਉੱਥੇ ਆਉਦੇ ਹਨ। ਲੈਂਦਾ ਕੁਝ ਨਹੀਂ, ਆਪਣੀ ਸ਼ਰਧਾ ਨਾਲ ਜੋ ਮਰਜੀ ਮੱਥਾ ਟੇਕ ਦੇਵੇ। ਚਲੋ ਅਸੀਂ ਲੜਕੀ ਨੂੰ ਲੈ ਕੇ ਉਥੇ ਚਲੇ ਗਏ। ਇਸ ਦੇ ਬਾਪ ਨੇ 'ਸੰਤਾ' ਨੂੰ ਸੌ ਰੁਪਏ ਮੱਥਾ ਟੇਕ ਦਿੱਤਾ 'ਸੰਤਾ' ਦਾ ਜੂੜਾ ਖੁੱਲਾ ਸੀ, ਸਾਰੇ ਸਰੀਰ ਤੇ ਸੁਆਹ ਮਲੀ ਹੋਈ ਸੀ। ਗਲ 'ਚ ਮੋਟੇ-ਮੋਟੇ ਮਣਕਿਆਂ ਦੀ ਇੱਕ ਮਾਲਾ ਪਾਈ ਹੋਈ ਸੀ। ਚਾਰ-ਪੰਜ ਚੇਲੇ ਸਨ ਜੋ ਢੋਲਕੀਆਂ ਛੈਣੇ ਵਜਾਉਂਦੇ ਸਨ। ਚਾਰੇ ਪਾਸੇ ਗੁਗਲ ਜਲ ਰਹੀ ਸੀ। 'ਸੰਤ' ਜਿਸ ਦਾ ਇਲਾਜ ਕਰਦੇ, ਉਹ ਸਿਰ ਘੁੰਮਾਉਣ ਲੱਗ ਪੈਂਦਾ। ਸਾਡੀ ਵੀ ਵਾਰੀ ਆਈ। 'ਸੰਤ' ਕਹਿੰਦੇ ਲੜਕੀ ਨੂੰ ਚਰਾਗਾਂ 'ਚ ਲਿਆਓ। ਲੜਕੀ ਨੂੰ ਅਸੀਂ ਸੰਤਾਂ ਕੋਲ ਲੈ ਗਏ। 'ਸੰਤ' ਨੇ ਸਿਰ ਹਿਲਾਇਆ ਸ਼ਾਜ ਤੇਜ ਹੋ ਗਏ ਤੇ ਫਿਰ ਸਾਡੀ ਲੜਕੀ ਵੀ ਸਿਰ ਘੁੰਮਾਉਣ ਲਗ ਪਈ। ਅੱਧਾ ਘੰਟਾ ਖੇਡੀ। 'ਸੰਤ' ਕਹਿੰਦੇ, 'ਇਸ ਵਿੱਚ 'ਲਾਲਾਂ ਵਾਲਾ' ਆਉਂਦਾ ਹੈ। ਉਸਦੇ ਚਿਰਾਗ ਜਗਾਓ, ਮੇਰੀਆਂ ਪੰਜ ਚੌਕੀਆਂ ਭਰੋ, ਠੀਕ ਹੋ ਜਾਵੇਗੀ। ਅਸੀਂ ਸਭ ਕੁਝ ਉਨ੍ਹਾਂ ਅਨੁਸਾਰ ਕੀਤਾ। ਪਰ ਫਰਕ ਕੋਈ ਨਾਂ ਪਿਆ। ਸਗੋਂ ਲੜਕੀ ਘਰੇ ਵੀ ਕਿਤੇ-ਕਿਤੇ ਖੇਡਣ ਲੱਗ ਪੈਂਦੀ। ਫਿਰ ਆਪੇ ਠੀਕ ਹੋ ਜਾਂਦੀ। ਦੋ ਮਹੀਨੇ ਅਸੀਂ ਕਿਤੇ ਨਾ ਗਏ। ਫਿਰ ਮੇਰੇ ਪੇਕਿਆਂ ਨੇੜੇ ਇੱਕ 'ਬਾਬੇ ' ਦੀ ਦਸ ਪਈ। ਉਥੇ ਉਨ੍ਹਾਂ ਨੈ ਕੁੜੀ ਨੂੰ ਖੇਡਣ ਲਾਲਿਆ ਤੇ 'ਲਾਲਾ ਵਾਲਾ' ਪ੍ਰਤੱਖ ਹੋ ਗਿਆ। 'ਕਹਿੰਦਾ ਮੈਂ ਕੁੜੀ ਨੂੰ ਲੈ ਕੇ ਜਾਣਾ ਹੈ, ਤੁਸੀਂ ਕੁੜੀ ਦੇ ਕੀ ਲਗਦੇ ਹੋ? 'ਬਾਬੇ' ਨੇ ਕੁੜੀ ਨੂੰ ਖੇਡਣੋ ਹਟਾਉਣ ਦੀ ਬਹੁਤ ਕੋਸ਼ਿਸ਼ ਕੀਤੀ, ਪਰ ਕਾਫੀ ਲੰਮੇ ਸਮੇਂ ਤੋਂ ਖੇਡਣੋ ਬੰਦ ਹੋਈ। 'ਬਾਬੇ' ਨੇ ਸਾਥੋਂ ਸੱਤ ਸੌ ਰੁਪੈ ਦੀ ਸਮੱਗਰੀ ਮੰਗਵਾਈ ਤੇ ਕਹਿੰਦਾ, 'ਹੁਣ ਠੀਕ ਹੋ ਜਾਵੇਗੀ।' ਕੋਈ ਫ਼ਰਕ ਨਾ ਪਿਆ, ਸਗੋਂ ਕੁੜੀ ਪਹਿਲਾਂ ਨਾਲੋਂ ਹੀ ਜਿਆਦਾ ਖੇਡਣ, ਬੋਲਣ, ਹਾਲ ਦੁਹਾਈ ਕਰਨ ਲਗ ਪਈ। 'ਲਾਲਾਂ ਵਾਲਾ' ਵਿੱਚ ਬੋਲਣ ਲਗ ਪਿਆ। ਉਸ ਤੋਂ ਬਾਅਦ ਅਸੀਂ ਕੁੜੀ ਦਾ ਵਿਆਹ ਕਰ ਦਿੱਤਾ ਵਿਆਹ ਤੋਂ ਬਾਅਦ ਇਹ ਸਹੁਰੇ ਘਰ ਵੀ ਖੇਡਣ ਲੱਗ ਪਈ। ਫਿਰ ਉਨ੍ਹਾਂ ਨੇ ਵੀ ਬਥੇਰਾ ਇਲਾਜ 'ਸੰਤਾ'-'ਚੇਲਿਆਂ,' ਤੋਂ ਕਰਵਾਇਆ। ਅਸੀਂ ਵੀ ਕੋਈ ਕਸਰ ਨਹੀਂ ਛੱਡੀ, ਬੱਸ ਪੁੱਤ ਇਸ ਤਰ੍ਹਾਂ ਹੀ ਚਲਦਾ ਰਿਹਾ, ਆਹ ਦਿਨ ਆ ਗਏ। ਇਨ੍ਹਾਂ ਨੂੰ ਕਦੇ ਤੁਹਾਡੀ ਦਸ ਪਈ ਸੀ, ਕਹਿੰਦੇ ਉਥੇ ਲੈ ਕੇ ਜਾਣਾ ਹੈ। ਬਾਕੀ ਪੁੱਤ ਉਨ੍ਹਾਂ ਤੋਂ ਪੁਛ ਲਵੋ, ਮੇਰਾ ਚੰਦਰਾ ਚੇਤਾ ਹੁਣ ਮਾੜਾ ਹੈ।

ਰੋਗਣ ਦੇ ਘਰ ਵਾਲਾ ਕਹਿੰਦਾ ਅਸੀਂ ਬਹੁਤ 'ਸੰਤਾ-ਚੇਲਿਆਂ' ਦੇ ਚੱਕਰਾਂ 'ਚ ਧੱਕੇ ਖਾਧੇ। ਅੰਮ੍ਰਿਤਸਰ ਤੇ ਤਰਨਤਾਰਨ ਪੰਜ-ਪੰਜ ਮੱਸਿਆ ਵੀ ਨਹਾ ਕੇ ਆਏ। ਜਿਥੇ ਦੱਸ ਪਈ, ਉਥੇ ਗਏ, ਕੋਈ ਥਾਂ ਨਹੀਂ ਛੱਡਿਆ, ਪਰ ਇਹ ਠੀਕ ਨਹੀਂ ਹੋਈ। ਜਦੋਂ ਖੇਡਦੀ ਹੈ ਤਾਂ ਬਹੁਤ ਤੋੜ-ਖੋਹ ਕਰਦੀ ਹੈ, ਕਿਸੇ ਨੂੰ ਨੇੜੇ ਨਹੀਂ ਹੋਣ ਦਿੰਦੀ। ਭਰਾਵਾ ਮੇਰੀ ਤਾਂ ਤੋਬਾ ਹੋ ਗਈ ਹੈ। ਮੇਰਾ ਲੜਕਾ ਤੁਹਾਡੀਆਂ ਕਿਤਾਬਾਂ ਪੜਦਾ ਹੈ, ਉਹ ਕਹਿੰਦਾ ਆਪਾਂ ਤਰਕਸ਼ੀਲਾਂ ਕੋਲ ਬਰਗਾੜੀ ਜਾਣਾ ਹੈ। ਮੇਰੀ ਲੜਕੀ ਵੀ ਬੀਮਾਰ ਹੈ, ਚੁਪ ਕਰਕੇ ਪਈ ਰਹਿੰਦੀ ਹੈ। ਡਰਦੀ ਹੈ, ਗੁੰਮ ਹੋ ਜਾਂਦੀ ਹੈ। ਤੇ ਚੀਕ ਮਾਰਦੀ ਹੈ। ਕਹਿੰਦੀ ਮੈਨੂੰ ਕੋਈ ਕਾਲਾ ਜਿਹਾ ਬੰਦਾ ਡਰਾਉਂਦਾ ਹੈ। ਤੇ ਮੈ ਲੜਕੀ ਨੂੰ ਦੂਸਰੇ ਐਤਵਾਰ ਲਿਆਉਣ ਲਈ ਕਿਹਾ ਘਰ ਦੇ ਮੈਂਬਰਾਂ ਤੋਂ ਪੱਛ ਗਿਛ ਤੋਂ ਬਾਅਦ ਮੈਂ ਸਮਝ ਗਿਆ ਕਿ ਅਸਲ 'ਚ 22 ਸਾਲ ਪਹਿਲਾਂ ਜਦੋਂ ਬੀਮਾਰ ਹੋਈ ਸੀ ਤਾਂ ਉਸਦੇ ਮਨ 'ਚ ਇਹ ਜਚਾ ਦਿੱਤਾ ਗਿਆ ਕਿ ਇਸ ਨੂੰ ਕੋਈ 'ਕਸਰ' ਹੈ। ਉਸ ਤੋਂ ਬਾਅਦ ਹੌਲੀ-ਹੌਲੀ ਵਹਿਮ ਵਧਦਾ ਗਿਆ ਔਰਤ ਦੇ ਅਰਧ-ਸੁਚੇਤ ਮਨ 'ਚ ਇਹ ਗੱਲ ਘਰ ਕਰ ਗਈ ਕਿ ਕੋਈ 'ਲਾਲਾਂ' ਵਾਲੇ ਦੀ ਮੈਨੂੰ ਕਸਰ ਏ।

ਮੈਂ ਰੋਗੀ ਔਰਤ ਨੂੰ ਬੁਲਾਇਆ ਗਲਬਾਤ ਦੌਰਾਨ ਉਸਨੇ ਅੱਖਾਂ ਭਰਕੇ ਕਿਹਾ, ''ਵੀਰ ਜੀ ਮੈਂ ਬਹੁਤ ਔਖੀ ਹਾਂ, ਬੱਚੇ ਜਵਾਨ ਹਨ ਪਰ ਮੈਨੂੰ ਇਸ ਚੰਦਰੇ ਰੋਗ ਨੇ ਘੁਣ ਵਾਂਗ ਖਾ ਲਿਆ ਹੈ। ਮੈਂ ਉਸਨੂੰ ਭਰੋਸਾ ਦਿੱਤਾ ਕਿ ਤੈਨੂੰ ਹੁਣੇ ਠੀਕ ਕਰ ਦਿੰਦੇ ਹਾਂ। ਮੈਂ ਉਸਨੂੰ ਹਿਮਨੋਟਾਈਜ ਕਰਦੇ ਦੌਰਾਨ ਉਸਦੇ ਸਾਹਮਣੇ 'ਲਾਲਾਂ ਵਾਲਾ' ਲਿਆਦਾ, ਉਸਨੂੰ ਅੱਗ ਲਾ ਦਿੱਤੀ, ਤੇ 'ਲਾਲਾਂ' ਵਾਲੇ' ਦੀ ਸੁਆਹ ਬਣ ਗਈ। ਇਹ ਸਭ ਕੁਝ ਰੋਗੀ ਦੇ ਸਾਹਮਣੇ ਹੋਇਆ ਫਿਰ ਮੈਂ ਰੋਗੀ ਨੂੰ ਸੰਮੋਹਿਤ ਨੀਂਦ ਵਿੱਚ ਲੈ ਗਿਆ ਤੇ ਸੁਝਾਅ ਦਿਤੇ ਕਿ ਤੇਰੇ ਸਾਹਮਣੇ 'ਲਾਲਾਂ ਵਾਲਾ' ਮਰ ਚੁੱਕਿਆ ਹੈ, ਹੁਣ ਕਦੇ ਵੀ ਇਹ ਤੈਨੂੰ ਤੰਗ ਨਹੀਂ ਕਰੇਗਾ। ਖੁਸ਼ੀਆਂ ਭਰੀ ਜਿੰਦਗੀ ਜਿਉਣ ਲਈ ਹੋਰ ਵੀ ਕਈ ਲੋੜੀਦੇ ਉਸਾਰੂ ਸੁਝਾਅ ਦਿਤੇ। ਜਦੋਂ ਮੈਂ ਔਰਤ ਨੂੰ ਉਠਾਇਆ ਤਾਂ ਉਸਦੇ ਚਿਹਰੇ ਤੇ ਖੁਸ਼ੀ ਸੀ। ਕਹਿੰਦੀ, ''ਵੀਰ ਜੀ ਸਾਰਾ ਸਰੀਰ ਹੌਲਾ ਹੋ ਗਿਆ ਹੈ। ''ਮੈਂ ਔਰਤ ਨੂੰ ਸਾਰੀ ਜਿੰਦਗੀ ਠੀਕ ਰਹਿਣ ਦੀ ਤਸੱਲੀ ਦਿੱਤੀ। ਹੁਣ ਜਦੋਂ ਵੀ ਉਸ ਪ੍ਰੀਵਾਰ ਦਾ ਕੋਈ ਮੈਂਬਰ ਕਦੇ ਮਿਲਦਾ ਹੈ ਤਾਂ ਪਤਾ ਲਗਦਾ ਹੈ ਕਿ ਉਹ ਠੀਕ-ਠਾਕ ਤੇ ਵਧੀਆ ਜਿੰਦਗੀ ਜੀ ਰਹੀ ਹੈ। ਉਸ ਪ੍ਰੀਵਾਰ ਨੇ ਕਈ ਹੋਰ ਮਰੀਜ਼ ਨੂੰ ਵੀ ਕੇਂਦਰ ਵਿੱਚ ਭੇਜਿਆ ਹੈ। ਅੱਜਕੱਲ੍ਹ ਉਹ ਸੁਸਾਇਟੀ ਦਾ ਪੂਰਾ ਪ੍ਰਚਾਰ ਕਰ ਰਹੇ ਹਨ।

---

(ਪੰਨਾ 45 ਦਾ ਬਾਕੀ)

*ਬਰਨਾਲਾ ਇਕਾਈ*

2. ਸ਼ਹੀਦ ਸੇਵਾ ਸਿੰਘ ਠੀਕਰੀਵਾਲਾ ਮੇਲੇ ਤੇ ਇਕਾਈ ਬਰਨਾਲਾ ਵਲੋਂ ਇਸ ਵਾਰ 19 ਜਨਵਰੀ ਨੂੰ ਪਹਿਲੀ ਵਾਰ ਪਿੰਡ ਠੀਕਰੀਵਾਲਾ ਵਿਖੇ ਤਰਕਸ਼ੀਲ ਸਟਾਲ ਦਾ ਪ੍ਰਬੰਧ ਕੀਤਾ। ਯੂਨਿਟ ਸਕੱਤਰ ਮਹਿੰਦਰ ਬਰਨਾਲਾ, ਬਿੰਦਰ ਧਨੌਲਾ ਅਤੇ ਨਰਿੰਦਰ ਛੀਨੀਵਾਲੀਆਂ ਨੇ ਵਧੀਆ ਟਰਿੱਕ ਦਿਖਾ ਕੇ ਲੋਕਾਂ ਦਾ ਨਾ ਕੇਵਲ ਮਨੋਰੰਜਨ ਕੀਤਾ ਬਲਿਕ ਤਰਕਸ਼ੀਲ ਦ੍ਰਿਸ਼ਟੀਕੋਣ ਦੀ ਵਿਆਖਿਆ ਵੀ ਕੀਤੀ। ਕਿਤਾਬਾਂ ਅਤੇ ਕੈਸਟਾਂ ਦੀ ਵਧੀਆਂ ਵਿੱਕਰੀ ਹੋਈ। ਆਮ ਲੋਕਾਂ ਨੇ ਇਸ ਮੇਲੇ ਵਿੱਚ 'ਤਰਕਸ਼ੀਲ ਸਟਾਲ' ਲੱਗਣ ਦਾ ਸਵਾਗਤ ਹੀ ਕੀਤਾ। ਮੀਤ ਪ੍ਰਧਾਨ ਕੁਲਵੰਤ, ਗੁਰਚਰਨ ਸਿੰਘ ਅਤੇ ਸੁਖਵਿੰਦਰ ਸਿੰਘ ਨੇ ਸਟਾਲ ਚਲਾਉਣ ਲਈ ਭਰਵਾਂ ਸਹਿਯੋਗ ਦਿੱਤਾ।

ਸਕੱਤਰ, ਇਕਾਈ ਬਰਨਾਲਾ।

## ਮਨੁਖੀ ਦਿਵਸ 'ਤੇ ਸ਼ਹੀਦ ਭਗਤ ਸਿੰਘ ਨੂੰ ਸਮਰਪਤ–ਤਰਕਸ਼ੀਲ ਜੋਨ ਮੇਲਾ

ਸਰਕਾਰੀ ਸਕੂਲ ਕਮਾਲਪੁਰਾ (ਨੇੜੇ ਜਗਰਾਓਂ) ਵਿਖੇ ਖੰਨੇ ਤੋਂ ਫਿਰੋਜਪੁਰ ਤਕ ਫੈਲੇ ਲੁਧਿਆਣਾ ਜੋਨ ਦੇ ਯੂਨਿਟਾਂ ਦੇ ਕਾਫਲੇ ਵੱਖ ਵੱਖ ਬੈਨਰਾ ਰਾਂਹੀ ਪ੍ਰਚਾਰ ਕਰਦੇ ਹੋਏ ਸਾਮਲ ਹੋ ਰਹੇ ਸਨ। ਜਸਵੰਤ ਜੀਰਖ ਦੀ ਅਗਵਾਈ 'ਚ ਸ਼ਹੀਦ ਭਗਤ ਸਿੰਘ ਦੀ ਫੋਟੋ ਨੂੰ ਫੁੱਲਾਂ ਦਾ ਹਾਰ ਪਹਿਨਾ ਕੇ ਪ੍ਰੋਗ੍ਰਾਮ ਦਾ ਆਗਾਜ ਕੀਤਾ। ਸਟੇਜ ਸਕੱਤਰ ਹਰਕੇਸ਼ ਚੋਧਰੀ ਵਲੋਂ ਆਪਣੇ ਹੀ ਨਿਰਦੇਸ਼ਨਾ ਹੇਠ ਲੋਕ ਕਲਾਂ ਮੰਚ ਮੰਡੀ ਮੁਲਾਪੁਰ ਦੀ ਟੀਮ ਵਲੋਂ ਕੋਰੀਓਗ੍ਰਾਫੀ ਧੀ ਦੀ ਪੁਕਾਰ ਰਾਂਹੀ ਇਸ ਸਮਾਜ ਅੰਦਰ ਔਰਤ ਜਾਤ ਦੀ ਹੋ ਰਹੀ ਨਿਰਾਦਰੀ ਵਿਰੁਧ ਜੋਰਦਾਰ ਅਵਾਜ ਉਠਾਈ ਗਈ। ਇਨਕਲਾਬੀ ਲਹਿਰ ਦੇ ਬਾਬਾ ਬੋਹੜ ਗੁਰਸ਼ਰਨ ਸਿੰਘ ਦੀ ਨਿਰਦੇਸ਼ਨਾ ਹੇਠ ਰਾਜ ਮਹਾਰਾਜ ਰਣਜੀਤ ਸਿੰਘ ਨਾਟਕ ਖੇਡ ਕੇ ਸਰਕਾਰਾਂ ਦੇ ਕਹਿਣੀ ਤੇ ਕਰਨੀ ਦੇ ਪਹਾੜ ਜਿੱਡੇ ਫਰਕ ਨੂੰ ਨੰਗਾ ਕੀਤਾ।

ਫਿਰ ਲੋਕ ਕਲਾਂ ਮੰਚ ਮੁਲਾਂਪੁਰ ਵਲੋਂ ਐਕਸਨ ਗੀਤ ਐ ਸੁਰਮੇ ਜੁਝਾਰੋ ਰਾਂਹੀ ਮਹੋਲ 'ਚ ਜੁਝਾਰੂ ਭਾਵਨਾਵਾਂ ਦਾ ਸੰਚਾਰ ਕੀਤ। ਮਾਸਟਰ ਕਰਨੈਲ ਸਿੰਘ, ਬਲਦੇਵ ਸਿੰਘ ਅਤੇ ਸੰਤੋਖ ਸਿੰਘ ਆਦਿ ਮੈਂਬਰਾਂ ਦੀ ਟੀਮ ਵਲੋਂ ਜਾਦੂ ਦੇ ਟ੍ਰਿਕ ਕਰਕੇ ਲੋਕਾਂ ਨੂੰ ਅੰਧ ਵਿਸ਼ਵਾਸ ਛੱਡਣ ਦਾ ਸੱਦਾ ਦਿਤਾ ਅਤੇ ਆਪਣੇ ਜਾਦੂਈ ਕਰਤਵਾਂ ਨਾਲ ਲੋਕਾਂ ਨੂੰ ਕੀਲਿਆਂ। ਲੋਕ ਆਗੂ ਕਮਲਜੀਤ ਖੰਨਾ ਵਲੋਂ ਭਾਰਤ ਅੰਦਰ ਵਿਦੇਸ਼ੀ ਕੰਪਨੀਆਂ ਵਲੋਂ ਫੈਲਾਏ ਜਾ ਰਹੇ ਜਾਲ ਦਾ ਵਿਰੋਧ ਕਰਦਿਆਂ ਇਨਕਲਾਬੀ ਤਬਦੀਲੀ ਲਿਆਉਣ ਦਾ ਸੱਦਾ ਦਿਤਾ। ਗੁਰਸ਼ਰਨ ਸਿੰਘ ਵਲੋਂ ਆਪਣੇ ਦੂਸਰੇ ਨਾਟਕ ਮੈਂ ਇੰਜ ਨਹੀਂ ਹੋਣ ਦੇਵਾਂਗੀ' ਰਾਂਹੀ ਮਾਨਸਿਕ ਉਲਝਣਾ 'ਚ ਫਸ ਰਹੇ ਸਮਾਜ ਦੇ ਨਸ਼ਈ ਹੋ ਰਹੇ ਹਿਸਿਆ ਪ੍ਰਤੀ ਔਰਤਾਂ ਦੀਆਂ ਭਾਵਨਾਵਾਂ ਅਤੇ ਜੇਤੂ ਸਘੰਰਸ਼ ਦਾ ਮੁਜ਼ਾਹਰਾ ਕੀਤਾ। ਸਨਮਾਨ ਸਮਾਰੋਹ ਅਧੀਨ ਬਿਨਾ ਦਾਜ ਦਹੇਜ ਤੇ ਧਾਰਮਿਕ ਰਸਮਾ ਤੋਂ ਵਿਆਹ ਕਰਵਾਉਣ ਲਈ ਕਵੀ ਰਜਿੰਦਰ ਸਿੰਘ ਅਤੇ ਰਜਿੰਦਰ ਕੋਰ, ਨਿਰਮਲ ਸੋਨੂੰ ਅਤੇ ਅੰਮ੍ਰਿਤ ਕੋਰ ਆਦਿ ਨੂੰ ਸਨਮਾਨਿਤ ਕੀਤ;। ਗਰੀਬ ਪਰਿਵਾਰ ਤੋਂ ਉਠ ਕੇ ਕਲਾ ਦੇ ਖੇਤਰ 'ਚ ਰੋਲ ਨਿਭਾ ਰਹੇ ਸ਼੍ਰੀ ਸੋਨੂੰ ਨੂੰ ਸਨਮਾਨਿਤ ਕੀਤਾ। ਮੇਲੇ ਦਾ ਵਿਸ਼ੇਸ਼ ਸਨਮਾਨ ਪੰਜਾਬੀ ਟ੍ਰਿਬਿਊਨ ਦੇ ਸਬ-ਐਡੀਟਰ ਸ਼੍ਰੀ ਦਲਬੀਰ ਸਿੰਘ ਨੂੰ ਦਿਤਾ ਗਿਆ। ਸਨਮਾਨ ਦੇਣ ਲਈ ਸ਼੍ਰੀ ਗੁਰਸ਼ਰਨ ਸਿੰਘ ਅਤੇ ਜੋਨ ਪ੍ਰਧਾਨ ਮਾਸਟਰ ਭਜਨ ਸਿੰਘ ਦੀ ਅਗਵਾਈ 'ਚ ਵੱਖ ਵੱਖ ਜੋਨ ਕਮੇਟੀ ਮੈਂਬਰਾਂ ਤੇ ਤਰਕਸ਼ੀਲ ਆਗੂਆਂ ਨੇ ਹਿੱਸਾ ਲਿਆ। ਇਸ ਮੇਲੇ 'ਚ ਸਨਮਾਨ ਲਈ ਆਮ ਟਰਾਫੀਆ ਦੇਣ ਦੀ ਧਾਰਨਾ ਨੂੰ ਛੱਡ ਕੇ ਸਨਮਾਨ ਚਿੰਨ ਅਤੇ ਸਾਲ ਦਿਤੇ ਗਏ।

ਹਰਭਜਨ ਸਿੰਘ
ਸਕੱਤਰ, ਲੁਧਿਆਣਾ ਇਕਾਈ।

## ਤੀਸਰਾ ਤਰਕਸ਼ੀਲ ਨਾਟਕ ਮੇਲਾ

ਤਰਕਸ਼ੀਲ ਸੁਸਾਇਟੀ ਪੰਜਾਬ (ਪਟਿਆਲਾ ਇਕਾਈ) ਵੱਲੋਂ 3 ਦਸੰਬਰ ਐਤਵਾਰ ਨੂੰ ਗਰਾਮ ਪੰਚਾਇਤ ਅਤੇ ਯੂਥ ਸੇਵਾਵਾਂ ਕਲੱਬ ਛਕੜੱਥਾ ਵਿਖੇ ਮਨਾਇਆ ਗਿਆ। ਇਸ ਪ੍ਰੋਗਰਾਮ ਵਿਚ ਲੋਕ ਕਲਾਂ ਮੰਚ ਮੰਡੀ ਮੁਲਾਂਪੁਰ ਦੀ ਨਾਟਕ ਟੀਮ ਵੱਲੋਂ ਪਹਿਲਾ ਨਾਟਕ ਪ੍ਰੋ: ਅਜਮੇਰ ਔਲਖ ਦਾ ਲਿਖਿਆ ''ਜਲਦੇਵ'' ਖੇਡਿਆ ਗਿਆ। ਕੋਰੀਓਗਰਾਫੀ ਮੈਂ ਧਰਤੀ ਪੰਜਾਬ ਦੀ ਤੋਂ ਬਾਅਦ ਦੂਸਰਾ ਨਾਟਕ 'ਮਿੱਟੀ ਰੁਦਨ ਕਰੇ' (ਬਲਦੇਵ ਸੜਕਨਾਵਾ) ਖੇਡਿਆ ਗਿਆ ਜਿਸ ਰਾਂਹੀ ਲੋਕਾਂ ਨੂੰ ਨਸ਼ਿਆਂ ਤੋਂ ਬਚਣ ਦਾ ਸੁਨੇਹਾ ਦਿੱਤਾ ਗਿਆ। ਧੀ ਦੀ ਪੁਕਾਰ ਕੋਰੀਓਗਰਾਫੀ ਵਿਚ ਦਾਜ ਦੇ ਲੋਭੀਆਂ ਨੂੰ ਲਾਹਣਤਾ ਪਾਈਆਂ ਗਈਆ। ਲੋਕ ਭਲਾਈ ਪਾਰਟੀ ਦੇ ਜਿਲ੍ਹਾਂ ਪ੍ਰਧਾਨ ਜਨਕ ਰਾਜ ਕਲਵਾਣੂ ਨੇ ਗਰਾਮ ਪੰਚਾਇਤ ਅਤੇ ਕਲੱਬ ਦੀ ਇਸ ਕਦਮ ਦੀ ਸਲਾਘਾ ਕੀਤੀ ਅਤੇ ਲੋਕਾਂ ਨੂੰ ਸਿਆਣੇ ਹੋ ਕੇ ਆਪਣੀਆਂ ਦੁੱਖ ਤਕਲੀਫਾਂ ਦੇ ਸਹੀ ਹੱਲ ਲਈ ਜਾਗ੍ਰਿਤ ਹੋਣ ਦਾ ਸੁਨੇਹਾ ਦਿੱਤਾ ਅਤੇ ਆਪਣੇ ਵੱਲੋਂ ਕਮੇਟੀ ਨੂੰ 1100 ਰੁ: ਦੀ ਮਦਦ ਦਿੱਤੀ। ਬਾਬਾ ਛੋਟਾ ਸਿੰਘ, ਜਿਨ੍ਹਾਂ ਦਾ ਇਸ ਪਿੰਡ ਦੇ ਵਿਕਾਸ ਵਿਚ ਬਹੁਤ ਹੀ ਯੋਗਦਾਨ ਹੈ, ਨੇ ਵੀ 1100 ਰੁ: ਦੀ ਸਹਾਇਤਾ ਕਮੇਟੀ ਨੂੰ ਦਿੱਤੀ। ਤਰਕਸ਼ੀਲ ਅਧਿਆਪਕ ਸੋਹਨ ਗੁਪਤਾ ਪਟਿਆਲਾ ਨੇ ਬਹੁਤ ਹੀ ਵਧੀਆ ਤਰੀਕੇ ਨਾਲ ਵਹਿਮਾਂ ਭਰਮਾਂ ਵਾਰੇ ਵਿਸਥਾਰ ਸਹਿਤ ਚਾਨਣਾ ਪਾਇਆ, ਮੇਲੇ ਦੇ ਅਖੀਰ ਵਿਚ ਰਾਤ ਇੱਕ ਵਜੇ ਗੁਰਸ਼ਰਨ ਸਿੰਘ ਦਾ ਲਿਖਿਆ ਨਾਟਕ ਲਾਰੇ ਖੇਡਿਆ ਗਿਆ। ਨਾਟਕਾਂ ਦੌਰਾਨ ਜਗਸੀਰ ਜੀਦਾ ਦੀ ਸੰਗੀਤ ਮੰਡਲੀ ਵੱਲੋਂ ਲੋਕ ਪੱਖੀ ਅਤੇ ਤਰਕਸ਼ੀਲ ਗੀਤ ਪੇਸ਼ ਕੀਤੇ। ਪ੍ਰੋਗਰਾਮ ਸ਼ੁਰੂ ਹੋਣ ਤੋਂ ਪਹਿਲਾਂ 10 ਪਿੰਡਾਂ ਵਿਚ ਤਰਕਸ਼ੀਲ ਸੁਸਾਇਟੀ ਦੀ ਹਮਦਰਦ ਡਿੰਪਲ ਨੇ ਅੱਖਾਂ ਉਪਰ ਪੱਟੀ ਬੰਨ ਕੇ ਸਕੂਟਰ ਚਲਾਇਆ। ਇਸ ਪ੍ਰੋਗਰਾਮ ਨੂੰ ਸਫਲ ਕਰਨ ਵਿਚ ਮੁੱਖ ਪ੍ਰਬੰਧਕ ਡਾ.



ਜਗਤਾਰ ਸਿੰਘ, ਲਖਵੀਰ ਸਿੰਘ, ਗੁਰਜੀਤ ਸਿੰਘ, ਬਿੰਦਰ ਸਿੰਘ, ਨਿਧਾਨ ਸਿੰਘ, ਅਵਨਿੰਦਰ ਸਿੰਘ ਅਤੇ ਜੋਰਾ ਸਿੰਘ ਅਤੇ ਕਮੇਟੀ ਦੇ 15 ਹੋਰ ਮੈਂਬਰਾਂ ਨੇ ਦਿਨ ਰਾਤ ਇੱਕ ਕਰਕੇ ਮਿਹਨਤ ਕੀਤੀ। ਸਟੇਜ਼ ਸਕੱਤਰ ਦੀ ਜਿੰਮੇਵਾਰੀ ਰਾਮ ਕੁਮਾਰ ਨੇ ਨਿਭਾਈ

ਰਾਮ ਕੁਮਾਰ
ਖਜਾਨਚੀ, ਸੰਗਰੂਰ ਜ਼ੋਨ

## ਦੂਸਰਾ ਸਲਾਨਾ ਤਰਕਸ਼ੀਲ ਮੇਲਾ–ਇਕਾਈ ਧਰਮਕੋਟ

ਸਥਾਨ - ਨਗਰ ਪਾਲਿਕਾ ਧਰਮਕੋਟ
ਉਦਘਾਟਨ - ਬਲਰਾਜ ਸਿੰਘ ਬੁੱਟਰ
ਪ੍ਰਧਾਨਗੀ - ਅਵਤਾਰ ਸਿੰਘ
(ਪ੍ਰਧਾਨ ਪੰਚਾਇਤ ਸਕੱਤਰ ਯੂਨੀਅਨ-ਬਲਾਕ ਕੋਟਈਸੇ ਖਾਂ)
ਸਟੇਜ ਸਕੱਤਰ - ਸੰਤੋਖ ਸਿੰਘ ਮੋਗਾ
ਬੁਲਾਰਾ- ਸਤਪਾਲ ਸਲੋਹ
ਮੈਜਿਕ ਟਰਿਕ - ਸਾਹਕੋਟ ਅਤੇ ਇਕਾਈ ਮੋਗੋ ਵੱਲੋਂ
ਨਾਟਕ ਅਤੇ ਕੋਰਿਉਗ੍ਰਾਫੀ - ਲੋਕ ਕਲਾ ਮੰਚ-ਮੁੱਲਾਂਪੁਰ ਵੱਲੋਂ - ਮਿੱਟੀ ਰੁਦਨ ਕਰੇ, 'ਸੁੱਕੀ ਦੁੱਖ', (ਨਾਟਕ), 'ਮੈਂ ਧਰਤੀ ਪੰਜਾਬ ਦੀ', 'ਸੁਰਮੇ ਜੁਝਾਰੂ' ਅਤੇ ਧੀ ਦੀ ਪੁਕਾਰ' (ਕੋਰਿਉਗ੍ਰਾਫੀ)
ਵਿਸੇਸ਼ ਸਹਿਯੋਗ : ਚੇਤਨ ਸਿੰਘ (ਪ੍ਰਧਾਨ), ਤਰਸੇਮ ਸਿੰਘ (ਮੀਤ ਪ੍ਰਧਾਨ) ਨਰਿੰਦਰ ਗਰੇਵਰ (ਖਜਾਂਨਚੀ) ਮਾਸਟਰ ਮਨਜੀਤ ਸਿੰਘ (ਸਕੱਤਰ), ਮਾਸਟਰ ਰਾਵਾ ਧਰਮਕੋਟੀ, ਸੂਰਜ ਅਰੋੜਾ ਅਤੇ ਜਰਨੈਲ ਭਿੰਡਰ, ਜਗਦੀਸ ਸਿੰਘ ਤਰਕਸ਼ੀਲ ਕੈਸਟਾਂ ਅਤੇ ਸਾਹਿਤ ਵੇਖਿਆ ਗਿਆ। ਲੋਕਾਂ ਦੇ ਭਰਵੇਂ ਇਕੱਠ ਨੇ ਮੇਲੇ ਦਾ ਆਨੰਦ ਮਾਣਿਆ।

## ਮਲੋਟ ਵਿਖੇ ਨਾਟਕ ਮੇਲਾ

ਮਹੱਲਾ ਸਧਾਰ ਕਮੇਟੀ ਐਸ. ਏ. ਐਸ ਨਗਰ ਮਲੋਟ ਵਲੋਂ 'ਤਰਕਸ਼ੀਲ ਮੇਲਾ' ਕਰਵਾਇਆ ਗਿਆ। ਲਾਧੂਕਾ ਮੰਡੀ ਇਕਾਈ ਵਲੋਂ-'ਦੇਵ ਖੁਰਸ਼ ਹਾਰ ਗਏ ਅਤੇ ਕੋਰੋਗਰਾਫੀਆਂ ਪੇਸ਼ ਕੀਤੀਆਂ ਗਈਆਂ। ਪਲਸ ਮੰਚ ਚੰਡੀਗੜ੍ਹ ਦੀ ਟੀਮ ਵਲੋਂ ਭਾਈ ਮੰਨਾਂ ਸਿੰਘ ਨੇ ਮੈਂ ਇੰਝ ਨਹੀਂ ਹੋਣ ਦੇਵਾਗੀ ਅਤੇ ਬੈਗਮੋ ਦੀ ਧੀ ਨਾਟਕ ਪੇਸ਼ ਕੀਤੇ। ਰਾਮ ਸਵਰਨ ਅਤੇ ਭਗਤ ਸਿੰਘ ਨੇ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਮੁੱਕਤ ਸਮਾਜ ਸਿਰਜਣ ਦਾ ਸੱਦਾ ਦਿੱਤਾਂ। ਮਲੋਟ ਇਕਾਈ ਵਲੋਂ ਕਿਤਾਬਾਂ ਦੀ ਸਟਾਲ ਲਗਾਈ ਗਈ। ਪ੍ਰੋਗਰਾਮ ਦਾ ਪ੍ਰਬੰਧ ਮਾ. ਮੱਲ ਸਿੰਘ ਪ੍ਰਧਾਨ, ਮਾ. ਕਪੂਰ ਸਿੰਘ, ਮਾ. ਗੁਰਚਰਨ ਸਿੰਘ ਵੱਲੋਂ ਬੜੇ ਸੁੱਚਜੇ ਢੰਗ ਨਾਲ ਕੀਤਾ ਗਿਆ।

ਤਰਖਾਣ ਵਾਲਾ ਦਾ ਤਰਕਸ਼ੀਲ ਮੇਲਾ

ਪਿੰਡ ਤਰਖਾਣ ਵਾਲਾ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੀ ਇਕਾਈ ਮਲੋਟ ਵਲੋਂ ਗ੍ਰਾਮ ਪੰਚਾਇਤ ਅਤੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਦੂਸਰਾ ਸਲਾਨਾ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਹ ਮੇਲਾ ਇਸ ਵਾਰ ਇਥੋਂ ਦੇ ਵਸਨੀਕ ਕਾਮਰੇਡ ਮਲਕੀਤ ਸਿੰਘ (ਪੰਚ) ਨੂੰ ਸਮਰਪਿਤ ਕੀਤਾ ਗਿਆ।

ਮੁੱਖ ਮਹਿਮਾਨ ਡਾ. ਗੁਰਜੰਟ ਸਿੰਘ ਸੇਖੋ ਡਿਪਟੀ ਮੈਡੀਕਲ (ਅਫਸਰ) ਮੁਕਤਸਰ ਨੇ ਮਨੁੱਖੀ ਸਿਹਤ ਸੰਭਾਲ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ। ਮੁੱਖ ਬੁਲਾਰੇ ਭੂਰਾ ਸਿੰਘ ਜੋਨ ਪ੍ਰਧਾਨ ਬਠਿੰਡਾ ਨੇ ਤਰਕਸ਼ੀਲ ਲਹਿਰ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ।

ਇਕਾਈ ਮਲੋਟ ਦੇ ਪ੍ਰਧਾਨ ਮਾ. ਕੁਲਵਿੰਦਰ ਸਿੰਘ ਨੇ ਕਾਮਰੇਡ ਮਲਕੀਤ ਸਿੰਘ ਦੀ ਸੋਚ ਤੇ ਪਹਿਰਾਂ ਦੇਣ ਲਈ ਪ੍ਰੇਰਤ ਕੀਤਾ। ਸਟੇਜ ਸਕੱਤਰ ਦੀ ਭੂਮਿਕਾ ਹਰਬਿੰਦਰ ਭਲਵਾਨ ਨੇ ਨਿਭਾਈ।

ਪਲਸ ਮੰਚ ਚੰਡੀਗੜ੍ਹ ਵਲੋਂ ਗੁਰਸ਼ਰਨ ਸਿੰਘ (ਭਾਈ ਮੰਨਾ ਸਿੰਘ) ਦੀ ਟੀਮ ਵਲੋਂ ਨਾਟਕ- ਮੈਂ ਇੰਝ ਨਹੀ ਹੋਣ ਦੇਵਾਗੀ - ਬੇਗਮੇ ਦੀ ਧੀ- ਰਾਜ ਮਹਾਰਾਜਾ ਰਣਜੀਤ ਸਿੰਘ ਖੇਡੇ ਗਏ। ਇਕਾਈ ਲਾਧੂਕਾ ਵਲੋਂ ਭਗਤ ਸਿੰਘ ਅਤੇ ਇਕਾਈ ਅਬੋਹਰ ਵਲੋਂ ਗਣਪਤ ਵਰਮਾਂ ਅਤੇ ਸੀਤਾ ਰਾਮ ਵਲੋਂ ਜਾਦੂ ਦੇ ਟਰਿੱਕ ਦਿਖਾ ਕੇ ਲੋਕਾਂ ਨੂੰ ਜਾਗਰਿਤ ਕੀਤਾ ਕਿ ਇਹ ਕੋਈ ਗੈਬੀ ਸਕਤੀ ਨਹੀਂ ਸਗੋਂ ਸਿਰਫ ਹੱਥ ਦੀ ਸਫਾਈ ਹੈ। ਮੇਲੇ ਵਿੱਚ ਇਕਾਈ ਲੱਖੇ ਵਾਲੀ, ਅਬੋਹਰ ਤੇ ਮਲੋਟ-ਵਲੋਂ ਤਰਕਸ਼ੀਲ ਸਹਿਤ ਬਾਰੇ ਕਿਤਾਬਾਂ ਦੇ ਸਟਾਲ ਲਗਵਾਏ ਗਏ।

ਹਰਬਿੰਦਰ ਭਲਵਾਨ
ਪ੍ਰੈਸ ਸਕੱਤਰ, ਇਕਾਈ ਮਲੋਟ

## ਬਰਨਾਲਾ ਇਕਾਈ

ਸੰਤ ਰਾਮ ਉਦਾਸੀ ਮੇਲੇ ਵਿੱਚ ਸ਼ਿਰਕਤ :

ਇਸ ਵਰ੍ਹੇ ਇਲਾਕੇ ਦੀਆਂ ਪ੍ਰਮੁੱਖ ਸਖਸ਼ੀਅਤਾ ਮਾਸਟਰ ਬਲਦੇਵ, ਮਾਸਟਰ ਸੁਖਦੇਵ ਅਤੇ ਮਾਸਟਰ ਹਰਦੀਪ ਸਿੰਘ ਦੀ ਮੌਤ ਕਾਰਨ ਸੰਤ ਰਾਮ ਉਦਾਸੀ ਮੇਲਾ ਲੇਟ ਮਨਾਇਆ ਗਿਆ। ਇਸ ਮੇਲੇ ਵਿਚ ਇਕਾਈ ਬਰਨਾਲਾ ਵਲੋਂ ਇਸ ਪ੍ਰੋਗਰਾਮ ਵਿੱਚ ਮੇਜਿਕ ਟ੍ਰਿਕ ਦਿਖਾਏ ਗਏ। ਯੂਨਿਟ ਸਕੱਤਰ ਮਹਿੰਦਰ ਬਰਨਾਲਾ, ਬਿੰਦਰ ਧਨੌਲਾ ਅਤੇ ਨਰਿੰਦਰ ਛੀਨੀਵਾਲੀਆਂ ਨੇ ਦਿਲਚਸਪ ਟ੍ਰਿਕਸ ਦਿਖਾਕੇ ਲੋਕਾਂ ਨੂੰ ਹੈਰਾਨੀ ਵਿੱਚ ਪਾ ਦਿੱਤਾ। ਸੂਬਾ ਪ੍ਰਧਾਨ ਰਜਿੰਦਰ ਭਦੌੜ ਨੇ ਇਸ ਮੌਕੇ ਤੇ ਭਾਵ-ਪੂਰਤ ਤਕਰੀਰ ਕੀਤੀ।

*(ਬਾਕੀ ਪੰਨਾ 43 ਤੇ)*

## ਇਕਾਈ ਕਾਲਾਂਵਾਲੀ

ਮੇਲੇ ਤੇ ਸਟਾਲ : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਕਾਲਾਂਵਾਲੀ ਇਕਾਈ ਵੱਲੋਂ ਤਰਕਸ਼ੀਲਤਾ ਦੇ ਪ੍ਰਚਾਰ ਲਈ ਚੋਰਮਾਰ ਵਿਖੇ ਗੁਰਦੁਆਰੇ 'ਚ ਲਗਦੇ ਮੇਲੇ ਵਿੱਚ ਪ੍ਰੋਗਰਾਮ ਕੀਤਾ ਗਿਆ। ਜਾਦੂ ਦੇ ਟ੍ਰਿਕ ਵਿਖਾਏ ਗਏ। ਤਰਕਸ਼ੀਲ ਪੁਸਤਕਾਂ ਦੀ ਸਟਾਲ ਲਗਾਈ ਗਈ।

ਮਾਸਟਰ ਜਗਦੀਸ਼ ਸਿੰਘ ਪੁਰਾ
ਸਕੱਤਰ, ਕਾਲਾਂਵਾਲੀ ਇਕਾਈ।

## ਜਲੰਧਰ ਇਕਾਈ

ਕੜਿਆਣਾ ਵਿਖੇ ਤਰਕਸ਼ੀਲ ਪ੍ਰੋਗਰਾਮ :

ਸ਼ਹੀਦ ਭਗਤ ਸਿੰਘ ਨੌਜਵਾਨ ਸੁਧਾਰ ਸਭਾ ਪਿੰਡ ਕੜਿਆਣ (ਜਿਲ੍ਹਾਂ-ਜਲੰਧਰ) ਦੇ ਸੱਦੇ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਜਲੰਧਰ ਵਲੋਂ ਇੱਕ ਪ੍ਰੋਗਰਾਮ ਦਾ ਅਯੋਜਨ ਕੀਤਾ ਗਿਆ। ਇਸ ਪ੍ਰੋਗਰਾਮ ਵਿਚ ਤਰਕਸ਼ੀਲ ਆਗੂ ਸਰਵਸ੍ਰੀ ਸੰਜੀਵ ਸਵੀ ਅਤੇ ਕੁਲਵਿੰਦਰ ਦੁਆਰਾ ਸ਼ਮੂਲੀਅਤ ਕੀਤੀ ਗਈ। ਪ੍ਰੋਗਰਾਮ ਦੇ ਪਹਿਲੇ ਦੌਰ ਵਿਚ ਤਰਕਸ਼ੀਲ ਆਗੂ ਸੰਜੀਵ ਸਵੀ ਨੇ ਤਰਕਸ਼ੀਲ ਸੁਸਾਇਟੀ ਦੇ ਉਦੇਸ਼ ਅਤੇ ਕਾਰਜਖੇਤਰ ਵਾਰੇ ਜਾਣਕਾਰੀ ਦਿੱਤੀ।

ਦੂਜੇ ਸੈਸ਼ਨ ਵਿਚ ਪੁੱਛੇ ਗਏ ਪ੍ਰਸ਼ਨਾਂ ਦੇ ਤਰਕਸ਼ੀਲ ਆਗੂਆਂ ਨੇ ਉੱਤਰ ਦਿਤੇ ਅਤੇ ਨੌਜਵਾਨ ਸਭਾ ਨੂੰ ਅਜਿਹੇ ਯਤਨ ਜਾਰੀ ਰੱਖਣ ਲਈ ਕਿਹਾ। ਪ੍ਰੋਗਰਾਮ ਦੇ ਅਖੀਰ ਵਿਚ ਨੌਜਵਾਨ ਸਭਾ ਦੇ ਪ੍ਰਧਾਨ ਸ੍ਰੀ ਹਰਜੋਤ ਸਿੰਘ ਅਤੇ ਸਕੱਤਰ ਸ੍ਰੀ ਪਰਮਜੀਤ ਸਿੰਘ ਨੇ ਹਾਜਰ ਲੋਕਾਂ ਦਾ ਧੰਨਵਾਦ ਕੀਤਾ। ਪ੍ਰੋਗਰਾਮ ਵਿਚ ਦੇਸ਼ ਭਗਤ ਯਾਦਗਾਰੀ ਕਮੇਟੀ ਵਲੋਂ ਸ੍ਰੀ ਢੱਡਾ ਨੇ ਵੀ ਆਪਣੇ ਵਿਚਾਰ ਰੱਖੇ

2. ਸਰਕਾਰੀ ਮਿਡਲ ਸਕੂਲ ਨੂਰ ਪੁਰ ਵਿਖੇ ਤਰਕਸ਼ੀਲ ਪ੍ਰੋਗਰਾਮ :

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਜਲੰਧਰ ਇਕਾਈ ਵਲੋਂ ਸਰਕਾਰੀ ਮਿਡਲ ਸਕੂਲ ਨੂਰਪੁਰ ਜਿਲ੍ਹਾਂ ਜਲੰਧਰ ਵਲੋਂ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਵਿਚ ਤਰਕਸ਼ੀਲ ਆਗੂ ਸਰਵਸ੍ਰੀ ਰਿਸ਼ੀ ਲੱਲੀਆਂ, ਸੰਜੀਵ ਸਵੀ, ਕੁਲਵਿੰਦਰ ਅਤੇ ਦੇਵ 'ਵਿਦਿਆਰਥੀ' ਨੇ ਸ਼ਿਰਕਤ ਕੀਤੀ। ਪ੍ਰੋਗਰਾਮ ਦੀ ਸ਼ੁਰੂਆਤ ਵਿਚ ਰਿਸ਼ੀ ਲੱਲੀਆਂ ਜਰਨਲ ਸਕੱਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਜਲੰਧਰ ਨੇ ਤਰਕੀਲ ਸੁਸਾਇਟੀ ਦੇ ਉਦੇਸ਼ਾ ਅਤੇ ਕੰਮਾਂ ਵਾਰੇ ਦਸਿਆ। ਸ੍ਰੀ ਕੁਲਵਿੰਦਰ ਨੇ ਆਪਣੀ ਤਕਰੀਰ ਵਿਚ ਸਰੋਤਿਆ ਨੂੰ ਤਰਕਸ਼ੀਲ ਸੁਸਾਇਟੀ ਦੇ ਇਤਿਹਾਸ ਬਾਰੇ ਦੱਸਿਆ।

ਬਾਦ ਵਿਚ ਸ੍ਰੀ ਸੰਜੀਵ ਸਵੀ ਦੀ ਅਗਵਾਈ ਹੇਠ ਜਾਦੂ ਦਾ ਸ਼ੋਅ ਪੇਸ਼ ਕੀਤਾ ਗਿਆ ਜਿਸਨੂੰ ਹਾਜ਼ਰ ਲੋਕਾਂ ਅਤੇ ਖਾਸਕਰ ਬੱਚਿਆਂ ਨੇ ਜਾਦੂ ਦੇ ਟਰਿੱਕ ਬੜੀ ਹੀ ਦਿਲਚਸਪੀ ਨਾਲ ਦੇਖਿਆ ਬਾਦ ਵਿਚ ਸੰਜੀਵ ਸਵੀ ਨੇ ਜਾਦੂ ਪਿੱਛੇ ਕੰਮ ਕਰਦੀਆਂ ਚਲਾਕੀਆਂ ਬਾਰੇ ਦੱਸਿਆ। ਉਨ੍ਹਾਂ ਨੇ ਟੀ. ਵੀ. ਤੇ ਵਿਖਾਏ ਜਾ ਰਹੇ ਗੈਰ ਵਿਗਿਆਨਕ ਅਤੇ ਅੰਧਵਿਸ਼ਵਾਸੀ ਮਿਥਿਹਾਸਕ ਪ੍ਰੋਗਰਾਮਾਂ ਦੀ ਅਲੋਚਨਾ ਕੀਤੀ। ਸਮੁੱਚੇ ਪ੍ਰੋਗਰਾਮ ਨੂੰ ਲੋਕਾਂ ਨੇ ਬੜੀ ਹੀ ਦਿਲਚਸਪੀ ਨਾਲ ਦੇਖਿਆ।

ਕੁਲਵਿੰਦਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)
ਇਕਾਈ ਜਲੰਧਰ।

## ਇਕਾਈ ਰੋਪੜ

ਮਿਤੀ 21 ਅਤੇ 22 ਦਸੰਬਰ ਨੂੰ ਸ਼ਹੀਦੀ ਜੋੜ ਮੇਲਾ ਚਮਕੌਰ ਸਹਿਬ ਵਿਖੇ ਦੇ ਸਹਿਯੋਗ ਨਾਲ ਰੋਪੜ ਇਕਾਈ ਵਲੋਂ ਜਾਦੂ ਸ਼ੋਅ ਪੇਸ਼ ਕੀਤੇ ਗਏ ਜੋ ਕਿ ਰੋਪੜ ਇਕਾਈ ਦੇ ਮੀਤ ਪ੍ਰਧਾਨ ਮੋਹਣ ਡੱਲਾ ਅਤੇ ਅਜੀਤ ਪ੍ਰਦੇਸੀ ਨੇ ਦਿੱਤੇ। ਪਵਨ ਰੱਤੋਂ ਪ੍ਰਧਾਨ ਰੋਪੜ ਇਕਾਈ ਨੇ ਵਹਿਮਾਂ ਭਰਮਾਂ ਅਤੇ ਅੰਧ ਵਿਸ਼ਵਾਸ਼ਾਂ ਬਾਰੇ ਵਿਸਥਾਰ ਪੂਰਬਕ ਜਾਣਕਾਰੀ ਦਿੱਤੀ। ਰੋਪੜ ਇਕਾਈ ਵਲੋਂ ਪ੍ਰਦਰਸ਼ਨੀ ਵੀ ਲਗਾਈ ਗਈ ਸੀ। ਖਰੜ ਇਕਾਈ ਵਲੋਂ ਕਿਤਾਬਾਂ ਦੀ ਸਟਾਲ ਲਗਾਈ ਗਈ ਸੀ। ਰੋਪੜ ਜ਼ੋਨ ਦੇ ਪ੍ਰਧਾਨ ਲੈਕਚਰਾਰ ਗੁਰਮੀਤ ਸਿੰਘ ਦਾ ਪੂਰਨ ਸਹਿਯੋਗ ਰਿਹਾ ਹੈ। ਦੂਰ-ਦੁਰਾਡੇ ਤੋਂ ਆਏ ਵੱਖ ਵੱਖ ਪਿੰਡਾਂ ਦੇ ਲੋਕਾਂ ਨੇ ਦੋਨੋ ਦਿਨ ਤਰਕਸ਼ੀਲਾਂ ਦਾ ਪ੍ਰੋਗਰਾਮ ਬਹੁਤ ਦਿਲਚਸਪੀ ਨਾਲ ਵੇਖਿਆ ਅਤੇ ਤਰਕਸ਼ੀਲ ਸਾਹਿਤ ਵੀ ਖ੍ਰੀਦਿਆ। ਪ੍ਰੋਗ੍ਰਾਮ ਬਹੁਤ ਸਫ਼ਲ ਰਿਹਾ।

## ਇਕਾਈ ਮੋਗਾ

1) ਮਿਤੀ 22-8-2000 ਨੂੰ ਸਰਕਾਰੀ ਮਿਡਲ ਸਕੂਲ ਤਰਖਾਣ-ਵੱਧ ਜਿਸ ਵਿੱਚ 200 ਬੱਚੇ ਤੇ ਮਾਪੇ ਸਾਮਲ ਸਨ ਵਿੱਚ ਭਾਸ਼ਨ ਤੇ ਮੈਜਿਕ ਇਕਬਾਲ ਸਿੰਘ, ਸੰਤੋਖ ਸਿੰਘ ਵੱਲੋਂ ਕੀਤੇ ਸਟਾਲ ਜਗਦੇਵ ਸਿੰਘ ਨੇ ਲਗਾਈ।

2) ਮਿਤੀ 17-9-2000 ਨੂੰ ਬਾਬਾ ਭਾਲ ਸਿੰਘ ਸਪੋਰਟ ਕਲੱਬ ਵਲੋਂ ਪਿੰਡ ਕੋਕਰੀ ਫੂਲਾ ਸਿੰਘ ਵਿਖੇ ਤਰਕਸ਼ੀਲ ਮੇਲਾ: ਭਾਸ਼ਨ, ਸੰਤੋਖ, ਪ੍ਰਿਤਪਾਲ ਤੇ ਸੁਖਵਿੰਦਰ ਮੈਜਿਕ ਅਮਰਜੀਤ ਪਟਵਾਰੀ ਤੇ ਸੰਤੋਖ-ਪ੍ਰਦਰਸ਼ਨੀ,: ਅਮਰਜੀਤ, ਵਿਜੇ ਤੇ ਕੇਵਲ ਕਿਸ਼ਨ।



3) 21-10-2000 ਨੂੰ ਗੁਰੂ ਨਾਨਕ ਪਬਲਿਕ ਸਕੂਲ ਚੜਿਕ, ਭਾਸ਼ਨ : ਸੰਤੋਖ ਮੋਗਾ, ਮੈਜਿਕ : ਸੰਤੋਖ ਤੇ ਸੁਖਵਿੰਦਰ ਘੋਲੀਆ।

4) 24-10-2000 ਨੂੰ ਸਰਕਾਰੀ ਹਾਈ ਸਕੂਲ ਰਾਮੂਵਾਲਾ ਵਿਖੇ ਇਨਾਮ ਵੰਡ ਸਮਾਗਮ ਤੇ ਮੈਜਿਕ ਸੰਤੋਖ ਮੋਗਾ ਤੇ ਸੁਖਮੰਦਰ ਕਾਲੀਏ ਵਾਲਾਂ।

5) 28-10-2000 ਨੂੰ ਪਿੰਡ ਮੁੱਲ੍ਹਾ ਵਿਖੇ ਮੈਜਿਕ ਸੋ ਤਰਕਸ਼ੀਲ ਮੇਲੇ ਤੇ ਮੈਜਿਕ ਸੰਤੋਖ ਤੇ ਇਕਬਾਲ ਧੂੜਕੋਟ।

6) 3-12-2000 ਨੂੰ ਧਰਮਕੋਟ ਤਰਕਸ਼ੀਲ ਮੇਲੇ ਤੇ ਮੈਜਿਕ ਸ਼ੋ ਤੇ ਭਾਸ਼ਨ ਸੰਤੋਖ ਮੋਗਾ, ਸਟਾਲ ਅਮਰਜੀਤ ਤੇ ਕੇਵਲ ਕਿਸ਼ਨ।

7) 13-12-2000 ਨੂੰ ਪਿੰਡ ਰੌਲੀ ਵਿਖੇ ਨਸ਼ਾਂ ਛੁਡਾਉਣ ਲਈ ਕੈਂਪ ਤੇ ਭਾਸ਼ਨ ਅਤੇ ਮੈਜਿਕ ਸ਼ੋ ਸੰਤੋਖ ਮੋਰਮ ਮੈਜਿਕ ਭੁਪਿੰਦਰ

8) 23-12-2000 ਨੂੰ ਪਿੰਡ ਪੱਧਰ ਦੇ ਸਮਾਗਮ ਤੇ ਪਿੰਡ ਰਾਮੂਵਾਲੀਆਂ ਵਿਖੇ ਭਾਸ਼ਨ ਸੰਤੋਖ ਸਿੰਘ ਮੈਜਿਕ ਲਖਵੀਰ ਮੈਹਰੋਂ ਤੇ ਸੰਤੋਖ ਮੋਗਾ। ਇਸ ਮੌਕੇ ਕਰਨੈਲ ਪਾਰਸ ਪਰਿਵਾਰ ਵਲੋਂ ਤਰਕਸ਼ੀਲ ਟੀਮ ਨੂੰ ਮੋਮੈਂਟੋ ਦੇ ਕੇ ਸਨਮਾਨਿਤ ਕੀਤਾ ਗਿਆ

ਸੰਤੋਖ ਸਿੰਘ
ਪ੍ਰਧਾਨ ਇਕਾਈ ਮੋਗਾ।

## ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਚੇਤਨਾਂ ਕਾਫਲਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਖੰਨਾ ਵਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ 'ਚੇਤਨਾ ਕਾਫ਼ਲਾ' ਕੱਢਿਆ ਗਿਆ। ਘਈ ਬਾਰਬਰ ਸ਼ਾਪ ਸਮਰਾਲਾ ਰੋਡ ਖੰਨਾ ਤੋਂ ਤਰਕਸ਼ੀਲ ਆਗੂ ਓਮ ਪ੍ਰਕਾਸ਼ ਨੇ ਝੰਡੀ ਦਿਖਾ ਕੇ ਕਾਫ਼ਲੇ ਨੂੰ ਰਵਾਨਾ ਕੀਤਾ। ਸਕੂਟਰਾਂ, ਮੋਟਰ ਸਾਇਕਲਾਂ, ਕਾਰਾਂ ਤੇ ਵੈਨਾਂ ਵਾਲਾ ਕਾਫ਼ਲਾ ਪਹਿਲਾਂ ਪਿੰਡ ਮਾਣਕ ਮਾਜਰੇ ਪੁੱਜਾ। ਜਿੱਥੇ ਨਗਰ ਵਾਸੀਆਂ ਨੇ ਬੜੇ ਉਤਸ਼ਾਹ ਨਾਲ ਕਾਫ਼ਲੇ ਦਾ ਸ਼ੁਆਗਤ ਕੀਤਾ। ਫਿਰ ਪਿੰਡ ਫਤਹਿਗੜ੍ਹ ਨਿਊਆਂ ਵਿਖੇ ਸ਼: ਕੁਲਵੰਤ ਸਿੰਘ ਸਰਪੰਚ, ਪਿੰਡ ਸੈਦਪੁਰੇ ਗ੍ਰਾਮ ਪੰਚਾਇਤ ਮੈਂਬਰਾਂ, ਪਿੰਡ ਭੜੀ ਵਿਖੇ ਸ੍ਰੀ ਮਾਨਵ ਭਾਂਬਰੀ ਪ੍ਰਧਾਨ ਯੂਥ ਕਲੱਬ ਤੇ ਮੈਂਬਰਾਂ, ਪਿੰਡ ਲਲਹੇੜੀ ਵਿਖੇ ਸ: ਸ਼ਿਗਾਰਾ ਸਿੰਘ ਤੇ ਸਾਥੀਆਂ ਨੇ ਸੁਆਗਤ ਕੀਤਾ। ਸਾਰੇ ਪਿੰਡਾਂ ਵਿੱਚ ਸ: ਗੁਰਮਿੰਦਰ ਸਿੰਘ ਤੇ ਸ: ਅਵਤਾਰ ਸਿੰਘ ਨੇ ਜਾਦੂ ਦੇ ਟਰਿੱਕਸ ਦਿਖਾਕੇ ਦੱਸਿਆ ਇਹ ਸਭ ਹੱਥ ਦੀ ਸਫ਼ਾਈ ਹੈ। ਕੋਈ ਸ਼ਕਤੀ ਕਾਰਨ ਨਹੀਂ ਹੈ। ਤਰਕਸ਼ੀਲ ਆਗੂ ਸ: ਬਲਬੀਰ ਸਿੰਘ ਪ੍ਰਧਾਨ ਖੰਨਾ ਇਕਾਈ ਨੇ ਆਪਣੇ ਭਾਸ਼ਨਾਂ ਵਿੱਚ ਦੱਸਿਆ ਕਿ ਪਾਖੰਡੀ ਬਾਬੇ ਕਿਸ ਤਰ੍ਹਾਂ ਸਿਆਸੀ ਲੋਕਾਂ ਦੀ ਲੁਟ ਕਰਦੇ ਹਨ। ਆਰਥਿਕ ਮੰਦਹਾਲੀ ਨੂੰ ਹੋਰ ਤੇਜ਼ ਕਰਨ ਦਾ ਕਾਰਨ ਵਿਦੇਸ਼ੀ ਕੰਪਨੀਆਂ ਦਾ ਭਾਰਤ ਵਿੱਚ ਆਗਾਜ਼ ਹੈ। ਸ੍ਰੀ ਰਾਕੇਸ਼ ਕੁਮਾਰ ਵਿੱਤ ਸਕੱਤਰ ਲੁਧਿਆਣਾ ਜ਼ੋਨ ਨੇ ਲੋਕਾਂ ਨੂੰ ਦੱਸਿਆ ਕਿ ਆਪਣੇ ਮਸਲੇ ਆਪ ਨਿਬੇੜੇ ਜਾਣ, ਲੋਕਾਂ ਨੂੰ ਅਖੌਤੀ ਸਾਧਾਂ, ਤਾਂਤਰਿਕਾਂ, ਜੋਤਸ਼ੀਆਂ ਤੋਂ ਸੁਚੇਤ ਰਹਿਣ ਲਈ ਕਿਹਾ। ਸ੍ਰੀ ਬਲਰਾਜ ਖੰਨਾ ਸਕੱਤਰ ਸਮਾਜਿਕ ਚੇਤਨਾ ਮੰਚ (ਪੰਜਾਬ) ਨੇ ਆਪਣੇ ਭਾਸ਼ਨਾਂ ਵਿੱਚ ਦੱਸਿਆ ਕਿ ਦਲਿਤ ਵਰਗ ਦੇ ਲੋਕਾਂ ਨੂੰ ਬੁੱਧੂ ਬਣਾ ਕੇ ਵੋਟਾਂ ਵਟੋਰਨ ਵਾਲੇ ਸਿਆਸੀ ਲੀਡਰਾਂ ਤੋਂ ਪੁੱਛਿਆ ਜਾਣਾ ਚਾਹੀਦਾ ਹੈ। ਉਹ ਉਹਨਾਂ ਨੂੰ ਉੱਪਰ ਚੁੱਕਣ ਲਈ ਕਿਨਾ ਕੁ ਤੇ ਕੀ ਉਪਰਾਲਾ ਕਰ ਰਹੇ ਹਨ। ਸ: ਜਗਦੇਵ ਸਿੰਘ ਕਨਵੀਨਰ ਲੋਕ ਸੰਘਰਸ਼ ਕਮੇਟੀ ਖੰਨਾ ਨੇ ਆਪਣੇ ਭਾਸ਼ਨਾਂ ਵਿੱਚ ਕਿਹਾ ਕਿ ਮਿਹਨਤਕਸ਼ ਲੋਕਾਂ ਨੂੰ ਲੱਕ-ਤੋੜਵੀ ਮਿਹਨਤ ਕਰਕੇ ਵੀ ਰੱਜਵੀਂ ਰੋਟੀ ਨਸੀਬ ਨਹੀਂ ਹੁੰਦੀ। ਤਰਕਸ਼ੀਲ ਆਗੂ ਮਾਸਟਰ ਮਹਿੰਦਰ ਸਿੰਘ ਨੇ ਨੌਜਵਾਨ ਵਰਗ ਨੂੰ ਨਸ਼ਿਆ ਤੋਂ ਸੁਚੇਤ ਰਹਿਣ ਲਈ ਕਿਹਾ। ਟੀ.ਵੀ. ਮੀਡੀਏ ਦੁਆਰਾ ਪਾਏ ਜਾਂਦੇ ਮਾੜੇ ਪ੍ਰਭਾਵਾਂ ਤੋਂ ਬੱਚਣ ਦੀ ਪ੍ਰੇਰਨਾ ਕੀਤੀ। ਸਾਰੇ ਪਿੰਡਾਂ ਵਿੱਚ ਲੋਕਾਂ ਨੇ ਬੜੇ ਉਤਸ਼ਾਹ ਨਾਲ ਵਿਚਾਰ ਸੁਣੇ। ਔਰਤਾਂ ਇਹ ਕਹਿੰਦੀਆਂ ਸੁਣੀਆਂ ਗਈਆਂ 'ਇਹ ਭਾਈ ਬੜਾ ਚੰਗਾ ਕੰਮ ਕਰ ਰਹੇ ਹਨ।' ਬੱਚਿਆਂ ਨੇ ਜਾਦੂ ਦੇ ਟਰਿੱਕਸ ਵਿੱਚ ਵਿਸ਼ੇਸ਼ ਦਿਲਚਸਪੀ ਦਿਖਾਈ। ਤਰਕਸ਼ੀਲ ਵਿਚਾਰਾਂ ਨੂੰ ਪ੍ਰਗਟਾਉਂਦਾ ਇੱਕ ਪੈਂਫਲਿਟ ਸਾਰੇ ਪਿੰਡਾਂ ਤੇ ਰਸਤੇ ਵਿੱਚ ਵੰਡਿਆ ਗਿਆ। ਤਰਕਸ਼ੀਲ ਸਾਹਿਤ ਦੇ ਸਟਾਲ ਦੀ ਜ਼ੁਮੇਵਾਰੀ ਸ: ਸਰੂਪ ਸਿੰਘ ਰਤਨਹੇੜੀ ਨੇ ਨਿਭਾਈ। ਤਰਕਸ਼ੀਲ ਦੇ ਇਸ 'ਚੇਤਨਾ ਕਾਫ਼ਲੇ' ਨੂੰ ਕਾਮਯਾਬ ਕਰਨ ਲਈ ਸ: ਬਲਬੀਰ ਸਿੰਘ ਪ੍ਰਧਾਨ ਤੋਂ ਇਲਾਵਾ ਸ੍ਰੀ ਰਾਕੇਸ਼ ਕੁਮਾਰ, ਗੁਰਮਿੰਦਰ ਸਿੰਘ, ਓਮ ਪ੍ਰਕਾਸ਼, ਅਵਤਾਰ ਸਿੰਘ, ਬਲਰਾਜ ਖੰਨਾ, ਬਹਾਦਰ ਸਿੰਘ, ਮਾਨਵ ਭਾਂਬਰੀ, ਸ: ਕੁਲਵੰਤ ਸਿੰਘ ਸਰਪੰਚ ਤੇ ਮਾਸਟਰ ਮਹਿੰਦਰ ਸਿੰਘ ਨੇ ਵਿਸ਼ੇਸ਼ ਉਪਰਾਲਾ ਕੀਤਾ।

ਬਲਬੀਰ ਸਿੰਘ
ਪ੍ਰਧਾਨ ਇਕਾਈ ਖੰਨਾ।

## ਮੁਕਤਸਰ ਮਾਘੀ ਮੇਲੇ ਵਿੱਚ ਪੋਸਟਰ ਪੁਸਤਕ ਪ੍ਰਦਰਸ਼ਨੀ

ਮੁਕਤਸਰ ਦੇ ਮਾਘੀ ਮੇਲੇ ਵਿੱਚ ਮੁਕਤਸਰ-ਲੱਖੇ ਵਾਲੀ ਇਕਾਈ ਵੱਲੋਂ ਹਰ ਸਾਲ ਦੀ ਤਰ੍ਹਾਂ ਲਗਾਤਾਰ

ਚਾਰ ਦਿਨ ਤਰਕਸ਼ੀਲਤਾ ਦਾ ਪ੍ਰਚਾਰ ਕੀਤਾ ਗਿਆ। ਤਰਕਸ਼ੀਲਾਂ ਵੱਲੋਂ ਲਗਾਈ ਗਈ ਪ੍ਰਭਾਵਸ਼ਾਲੀ ਸਟਾਲ ਨੇ ਦੂਰੋ-ਦੂਰੋਂ ਆਏ ਲੋਕਾਂ ਦਾ ਧਿਆਨ ਖਿੱਚਿਆ। ਮੇਲੇ ਵਿੱਚ ਮੈਗਜ਼ੀਨ ਲਈ 35 ਸਾਲਾਨਾਂ ਚੰਦੇ ਕੱਟੇ ਗਏ ਤੇ 12,000 ਰੁਪਏ ਦਾ ਤਰਕਸ਼ੀਲ ਸਾਹਿਤ ਤੇ ਕੈਸੇਟਾਂ ਵੇਚੀਆਂ ਗਈਆਂ। ਇਸ ਕਾਰਜ ਵਿੱਚ ਹਰਵਿੰਦਰ ਭਲਵਾਨ, ਤਰਸੇਮ ਲਾਲ, ਜਸਕਰਨ ਕੁਰਾਈਵਾਲਾ, ਕੇ. ਸੀ. ਰੁਪਾਣਾ, ਸੁਖਮੰਦਰ ਸਿੰਘ, ਜੱਗੀ ਕੁਮਾਰ, ਹਰਵਿੰਦਰ ਪਾਲ, ਰਾਮ ਸਵਰਨ, ਰਾਜਨ, ਡਾ. ਮਲਕੀਤ, ਪੂਰਨ ਚੰਦ ਨਾਸਤਿਕ ਤੇ ਗਣਪਤ ਰਾਮ ਆਦਿ ਤਰਕਸ਼ੀਲ ਮੈਂਬਰਾਂ ਨੇ ਭਰਵਾਂ ਸਹਿਯੋਗ ਦਿੱਤਾ।

ਤਰਸੇਮ ਲਾਲ ਪ੍ਰਧਾਨ, ਮਹਿੰਦਰ ਸਿੰਘ ਮੀਲੂ
ਇਕਾਈ ਮੁਕਤਸਰ ਲੱਖੇਵਾਲੀ।

## ਬਠਿੰਡਾ ਇਕਾਈ

ਮੈਡਮ ਨੀਰੂ ਜਿੰਦਲ ਜਿਲ੍ਹਾਂ ਕੁਆਰਡੀਨੇਟਰ, ਸਾਖਰਤਾ ਸੰਮਤੀ ਬਠਿੰਡਾ ਦੇ ਵਿਸ਼ੇਸ਼ ਯਤਨਾਂ ਨਾਲ, ਇਕਾਈ ਬਠਿੰਡਾ, ਭੁੱਚੋ ਮੰਡੀ ਅਤੇ ਰਾਮਪੁਰਾ ਵਲੋਂ ਬਠਿੰਡਾ ਵਿਖੇ 26 ਜਨਵਰੀ ਗਣਤੰਤਰ ਦਿਵਸ ਦੇ ਮੌਕੇ ਉਪਰ ਸ਼ਾਮਲ ਵੱਖ ਵੱਖ ਮਹਿਕਮਿਆਂ ਦੀਆਂ 24 ਝਾਕੀਆਂ ਵਿੱਚ ਇਕ ਸੁਸਾਇਟੀ ਦੀ ਝਾਕੀ ਵੀ ਸ਼ਾਮਲ ਕੀਤੀ ਗਈ। ਜਿਉਂ ਹੀ'' ਮਾਣ ਨਾਲ ਕਰੋ ਅਸੀਂ ਇਨਸਾਨਾਹਾਂ, ਨਾ ਹਿੰਦੂ, ਨਾਂ ਸਿੱਖ, ਨਾਂ ਇਸਾਈ ਨਾਂ ਮੁਸਲਮਾਨ ਹਾਂ,'' ਤਰਕਸ਼ੀਲਾਂ ਨੇ ਗੱਡਤੀ ਝੰਡੀ, ਭੱਜਣ ਲੱਗੇ ਸਾਧ ਪਾਖੰਡੀ,'' ''ਲਿਖਣਾ ਸਿੱਖੋ-ਪੜ੍ਹਨਾ ਸਿੱਖੋ ਹੱਕਾਂ ਦੇ ਲਈ ਲੜਨਾ ਸਿੱਖੋ,'' ''ਤਰਕਸ਼ੀਲ ਦਿੰਦੇ ਨੇ ਹੋਕਾ,-ਜੋਤਿਸ਼ ਵਿੱਦਿਆ ਝੂਠ ਤੇ ਧੋਖਾ,'' ਮੰਨੋ ਪਰ-ਪਰਖ ਕੇ'' ''ਹੈ ਕੋਈ ਗੈਬੀ ਸ਼ਕਤੀ ਦਾ ਭਲਵਾਨ ਜਿੱਤੇ ਇਕ ਲੱਖ ਨਕਦ ਇਨਾਮ'' ਅਤੇ ਤਰਕਸ਼ੀਲ ਸਾਹਿਤ ਪੜ੍ਹੋ, ਤਰਕਸ਼ੀਲ ਬਣੋ ਦੇ ਬੈਨਰਾਂ ਦੇ ਨਾਲ ਨਾਲ ਫੁੱਲ, ਗੁਬਾਰੇ ਲਾਕੇ ਸਿੰਗਾਰੀ ਹੋਈ ਅਤੇ ਪਾਖੰਡੀ ਸਾਧ-ਚੇਲੇ ਜੋਤਸ਼ੀ ਦੇ ਨਾਟਕੀ ਅੰਦਾਜ ਵਾਲੇ ਸੀਨ ਵਾਲੀ ਸਭ ਤੋਂ ਪਿਛਲੀ ਝਾਕੀ ਸਟੇਡੀਅਮ ਵਿੱਚ ਪਹੁੰਚੀ ਤਾਂ 20 ਕੁ ਹਜਾਰ ਦੀ ਹਾਜਰੀ ਵਾਲੇ ਖਚਾਖਚ ਭਰੇ ਪੰਡਾਲ ਨੇ ਜੋਰਦਾਰ ਤਾੜੀਆਂ ਨਾਲ ਅਤੇ ਹੱਥ ਹਿਲਾ ਹਿਲਾ ਕੇ ਝਾਕੀ ਦਾ ਸੁਆਗਤ ਕੀਤਾ।

2. ਇਕਾਈ ਬਠਿੰਡਾ, ਦਾ ਸਲਾਨਾ ਇਜਲਾਸ ਟੀਚਰਜ ਹੋਮ ਬਠਿੰਡਾ ਵਿਖੇ ਕੀਤਾ ਗਿਆ। ਜਿਸ ਵਿੱਚ ਬੀਤੇ ਵਰ੍ਹੇ ਦੀ ਕਾਰਗੁਜਾਰੀ ਦਾ ਲੇਖਾ ਜੋਖਾ ਅਤੇ ਨਵੇਂ ਸਾਲ ਲਈ ਕਾਰਜ ਵਿਉਂਤ ਅਨੁਸਾਰ ਪ੍ਰੋਗਰਾਮ ਉਲੀਕੇ ਗਏ।

ਬਲਦੇਵ ਸਿੰਘ,
ਸਕੱਤਰ, ਜੋਨ ਬਠਿੰਡਾ

*ਮਿੰਨੀ ਕਹਾਣੀ*

## *ਕਰਮਾਤ*

ਸਹਾਦਤ ਹਸਨ ਮੰਟੋ

ਲੁੱਟਿਆ ਹੋਇਆ ਮਾਲ ਬਰਾਮਦ ਕਰਨ ਲਈ ਪੁਲਿਸ ਨੇ ਛਾਪੇ ਮਾਰਨੇ ਸ਼ੁਰੂ ਕਰ ਦਿੱਤੇ ਸਨ।

ਡਰ ਦੇ ਸਾਰੇ ਲੋਕ ਲੁਟਿਆ ਹੋਇਆ ਮਾਲ ਰਾਤ ਦੇ ਹਨੇਰੇ 'ਚ ਬਾਹਰ ਸੁੱਟਣ ਲਗ ਪਏ, ਕੁਝ ਅਜਿਹੇ ਵੀ ਸਨ ਜਿਨ੍ਹਾਂ ਨੇ ਆਪਣਾ ਲੁਟਿਆ ਮਾਲ ਵੀ ਮੌਕਾ ਲਗਦਿਆਂ ਹੀ ਆਪਣੇ ਨਾਲੋਂ ਵੱਖ ਕਰ ਦਿੱਤਾ ਸੀ ਤਾਂ ਕਿ ਉਹ ਕਾਨੂੰਨ ਦੀ ਗਿਰਫ਼ਤ ਤੋਂ ਬਚੇ ਰਹਿਣ।

ਇੱਕ ਆਦਮੀ ਦੇ ਸਾਹਮਣੇ ਇੱਕ ਸਮੱਸਿਆ ਉਠ ਖੜ੍ਹੀ ਹੋਈ। ਉਸ ਕੋਲ ਚੀਨੀ ਦੀਆਂ ਦੋ ਬੋਰੀਆਂ ਸਨ, ਜੋ ਉਸ ਨੇ ਪੰਸਾਰੀ ਦੀ ਦੁਕਾਨ ਤੋਂ ਲੁੱਟੀਆਂ ਸਨ। ਉਨ੍ਹਾਂ 'ਚੋਂ ਇੱਕ ਬੋਰੀ ਤਾਂ ਉਸ ਜਿਵੇਂ ਨਾ ਕਿਵੇਂ ਰਾਤ ਦੇ ਹਨੇਰੇ 'ਚ ਨਾਲ ਲਗਦੇ ਖੂਹ 'ਚ ਸੁੱਟ ਦਿੱਤੀ, ਪਰ ਜਦੋਂ ਦੂੱਜੀ ਚੁੱਕ ਕੇ ਖੂਹ 'ਚ ਸੁੱਟਣ ਲੱਗਾ ਤਾਂ ਆਪ ਵੀ ਨਾਲ ਖੂਹ 'ਚ ਚਲਾ ਗਿਆ।

ਰੌਲਾ ਸੁਣ ਕੇ ਲੋਕ ਇਕੱਠੇ ਹੋ ਗਏ। ਖੂਹ 'ਚ ਰੱਸੀਆਂ ਪਾਈਆਂ ਗਈਆਂ। ਦੋ ਨੌਜਵਾਨ ਥੱਲੇ ਉੱਤਰੇ ਤੇ ਉਸ ਆਦਮੀ ਨੂੰ ਬਾਹਰ ਕੱਢ ਲਿਆ, ਪਰ ਕੁਝ ਪਲਾਂ ਬਾਅਦ ਉਹ ਮਰ ਗਿਆ।

ਦੂਸਰੇ ਦਿਨ ਜਦੋਂ ਵਰਤੋਂ ਲਈ ਲੋਕਾਂ ਨੇ ਖੂਹ 'ਚੋਂ ਪਾਣੀ ਬਾਹਰ ਕੱਢਿਆ ਤਾਂ ਉਹ ਮਿੱਠਾ ਸੀ।

ਉਸ ਰਾਤ ਤੋਂ ਹੀ ਉਸ ਆਦਮੀ ਦੀ ਕਬਰ 'ਤੇ ਦੀਵੇ ਜਗ ਰਹੇ ਸਨ।

ਅਨੁਵਾਦ : ਦੁਅਰਕਾ ਦਾਸ

---

*ਲਘੂ ਕਥਾ*

## *ਜੜ੍ਹਾਂ*

'ਓਏ । ਬੜਾ ਸਾਹ ਚੜ੍ਹਾਇਐ। ਕਿੱਧਰ ਚੱਲੈਂ ?'
'ਸ਼ਹਿਰੋਂ ਰਾਸ਼ਨ ਦਾ ਸਾਮਾਨ ਲੈਣ।'
' ਪਰ ਏਨੀ ਕਾਹਲੀ।'
'ਆਹੋ। ਸ਼ਹਿਰ 'ਚ ਕਰਫਿਊ ਲੱਗਣ ਵਾਲੈ।'
' ਪਰ ਕਿਉਂ ?'
' ਕਿਉਂਕਿ ਸ਼ਹਿਰ 'ਚ ਦੰਗਾ ਹੋਣ ਵਾਲੈ।'
' ਤੂੰ ਨਜੂਮੀ ਐਂ?'
' ਨਜੂਮੀ ਨਹੀਂ। ਪਰ ।'
' ਪਰ ਕੀ ??'
' ਮੈਂ ਹੁਣ ਹੁਣੇ ਚਾਰ ਚੀਜ਼ਾਂ ਨੂੰ , ਜਲਸੇ ਵਾਲੀ ਥਾਂ ਵੱਲ ਜਾਂਦਿਆਂ ਵੇਖਿਐ।'
'ਕਿਹੜੀਆਂ ਚਾਰ ਚੀਜ਼ਾਂ ?'
' 'ਧੋਤੀ', 'ਟੋਪੀ', 'ਪੱਗ', ਤੇ 'ਕਰੋਸ'।'
' ।।'

ਦੇਵ ਵਿਦਿਆਰਥੀ,
ਪਿੰਡ ਤੇ ਡਾ. ਨੂਰਪੁਰ, ਥੇਗੜੀ ਰੋਡ, ਜਲੰਧਰ।



# ਤੁਹਾਡੇ ਹੁੰਗਾਰੇ

ਨਵੰਬਰ-ਦਸੰਬਰ ਅੰਕ ਵਿੱਚ ਮਾਸਟਰ ਜਗਦੀਸ਼ ਸਿੰਘਪੁਰਾ ਤੇ ਹਰਦੇਵ ਕਾਲਾਂਵਾਲੀ ਦੀ ਵਿਸ਼ੇਸ਼ ਰਿਪੋਰਟ ਬਹੁਤ ਪਸੰਦ ਆਈ। 'ਇੰਜ ਹੋਇਆ ਚਮਤਕਾਰੀ ਬੱਚੇ ਦਾ ਪਰਦਾ ਫਾਸ਼' ਨਾਂ ਦੀ ਰਿਪੋਰਟ ਅੰਧਵਿਸ਼ਵਾਸ਼ ਪੈਦਾ ਕਰਨ ਵਾਲੇ ਕਾਰਣਾਂ ਨੂੰ ਦਰਸਾਉਂਦੀ ਸੀ। ਇਸ ਅੰਕ ਵਿੱਚ ਬਾਕੀ ਮੈਟਰ ਵੀ ਬਹੁਤ ਚੰਗਾ ਸੀ।

*ਡਾ. ਬਲਦੇਵ ਸਿੰਘ ਬੱਲੂ , ਸਿੰਘਪੁਰਾ (ਸਿਰਸਾ)।*

ਇਸ ਅੰਕ ਦਾ ਸਮੁੱਚਾ ਮੈਟਰ ਗਿਆਨਵਰਧਕ ਸੀ। ਮੈਗਜ਼ੀਨ ਦੀ ਬਾਹਰੀ ਦਿੱਖ ਪ੍ਰਭਾਵਸ਼ਾਲੀ ਸੀ ਪਰ ਹੋਰ ਵੀ ਚੰਗਾ ਹੁੰਦਾ ਜੇਕਰ ਪ੍ਰਧਾਨ ਮੰਤਰੀ ਦੇ ਗੋਡੇ ਦੇ ਸਫ਼ਲ ਅਪਰੇਸ਼ਨ ਲਈ ਹਵਨ ਕਰਦੇ ਭਾਜਪਾ ਮੈਂਬਰਾਂ ਵਾਲੀ ਤਸਵੀਰ ਉੱਪਰ 'ਇੱਕ ਪਾਖੰਡ ਇਹ ਵੀ' ਲਿਖਿਆ ਹੁੰਦਾ। ਮੈਗਜ਼ੀਨ ਵਿੱਚ ਲਗਾਤਾਰ ਸੁਧਾਰ ਲਈ ਸੰਪਾਦਕੀ ਬੋਰਡ ਵਧਾਈ ਦਾ ਹੱਕਦਾਰ ਹੈ।

ਪਵਨ ਕੁਮਾਰ ਰੱਤੋਂ, ਰੱਤੋਂ (ਫਤਿਹਗੜ੍ਹ ਸਾਹਿਬ)।

ਨਵੇਂ ਸਾਲ ਦਾ ਤਰਕਸ਼ੀਲ ਮੈਗਜ਼ੀਨ ਵੇਖ ਕੇ ਮਨ ਨੂੰ ਬਹੁਤ ਖੁਸ਼ੀ ਹੋਈ। ਟਾਈਟਲ ਪੇਜ਼ ਪ੍ਰਭਾਵਸ਼ਾਲੀ ਸੀ। ਮੁਲਾਕਾਤ, ਵਿਗਿਆਨ ਤੇ ਕੇਸ ਰਿਪੋਰਟ ਆਦਿ ਸਾਰੇ ਕਾਲਮ ਸਰਾਹੁਣਯੋਗ ਸਨ। ਮੈਂ ਮੈਗਜ਼ੀਨ ਦੇ ਅਣਥੱਕ ਕਾਮਿਆਂ ਨੂੰ ਸਲਾਮ ਭੇਜਦਾ ਹਾਂ।

*ਜਗਤਾਰ ਸਰੋਤਾ,ਬੈਡ ਫ਼ੋਰਡ (ਇੰਗਲੈਂਡ)।*

ਜਨਵਰੀ ਫਰਵਰੀ ਅੰਕ ਵਿੱਚ ਸ੍ਰੀ ਹਰਭਜਨ ਹਲਵਾਰਵੀ ਨਾਲ ਮੁਲਾਕਾਤ ਬਹੁਤ ਹੀ ਪਸੰਦ ਆਈ। ਗੁਰਜਿੰਦਰ ਸਿੰਘ ਡੋਹਕ ਦਾ ਗਿਆਨ-ਵਿਗਿਆਨ ਕਾਲਮ ਤਹਿਤ ਛਪਿਆ ਲੇਖ ਸਲਾਹੁਣਯੋਗ ਸੀ। ਰਾਜਿੰਦਰ ਕੋਟਕਪੂਰਾ ਦੀ ਰਚਨਾ 'ਮਾਨਸਿਕ ਸਾਂਤੀ ਦੀ ਤਲਾਸ਼' ਵੀ ਪਸੰਦ ਆਈ। ਸਾਰਾ ਮੈਟਰ ਗਿਆਨ ਵਰਧਕ ਸੀ।

*ਬਲਜੀਤ ਤੇ ਸਾਥੀ, ਰਾਮੇਆਣਾ।*

ਮੈਗਜ਼ੀਨ ਦੇ ਪੁਰਾਣੇ ਪਾਠਕ ਹਾਂ। ਨਵੇਂ ਸਾਲ ਦੇ ਅੰਕ ਵਿੱਚ ਹਰਭਜਨ ਹਲਵਾਰਵੀ ਨਾਲ ਮੁਲਾਕਾਤ ਬਹੁਤ ਚੰਗੀ ਲੱਗੀ। ਅਜਿਹੀਆਂ ਮੁਲਾਕਾਤਾਂ ਵਿੱਚੋਂ ਪਾਠਕਾਂ ਨੂੰ ਬਹੁਤ ਕੁਝ ਸਿੱਖਣ ਲਈ ਮਿਲਦਾ ਹੈ। ਪਾਸ਼ ਦੀ ਡਾਇਰੀ ਵਿੱਚੋਂ 'ਰਾਮ ਰਾਜ ਵੱਲ ਵਾਪਸੀ' ਲੇਖ ਮਨ ਨੂੰ ਭਾ ਗਿਆ।

ਗੁਰਦੇਵ ਪੰਚ, ਰਣਜੀਤ, ਅਮਰੀਕ, ਯੁਗਰਾਜ
ਝੁਨੇਰ (ਸੰਗਰੂਰ)

ਇਹ ਅੰਕ ਪੜ੍ਹ ਕੇ ਮਨ ਨੂੰ ਬਹੁਤ ਸਕੂਨ ਮਿਲਿਆ। ਅਸ਼ੋਕ ਲੁਧਿਆਣਾ ਵੱਲੋਂ ਹਰਭਜਨ ਹਲਵਾਰਵੀ ਨਾਲ ਕੀਤੀ ਮੁਲਾਕਾਤ ਉੱਚ-ਪਾਏ ਦੀ ਸੀ। ਐਂਤਕੀ ਸਿਹਤ ਵਿਗਿਆਨ ਤਹਿਤ ਡਾ. ਅਜੀਤ ਪਾਲ ਜੀ ਦਾ ਹੱਡੀਆਂ ਦੇ ਰੋਗਾਂ ਸਬੰਧੀ ਲੇਖ ਲੰਬਾ ਤੇ ਅਕਾਊ ਸੀ।

*ਕੇ. ਸੀ. ਰੁਪਾਣਾ, ਰੁਪਾਣਾ (ਮੁਕਤਸਰ)।*

ਜਨਵਰੀ ਫਰਵਰੀ ਦਾ ਮੈਗਜ਼ੀਨ ਠੀਕ ਸੀ। ਧਰਮ ਤੇ ਵਿਗਿਆਨ, ਰਾਮ ਰਾਜ ਵੱਲ ਵਾਪਸੀ, ਤੇ ਦਹਿਸ਼ਤ ਦੇ ਦਿਨਾਂ ਵਿੱਚ ਆਦਿ, ਸਲਾਹੁਣਯੋਗ ਰਚਨਾਵਾਂ ਸਨ। ਹੱਡੀਆਂ ਦੇ ਦਰਦ ਸਬੰਧੀ ਡਾ. ਅਜੀਤ ਪਾਲ ਸਿੰਘ ਦੇ ਲੇਖ ਵਿੱਚ ਬੇਲੋੜਾ ਵਿਸਥਾਰ ਸੀ।

*ਬਲਦੇਵ ਵਾਂਦਰ, ਜੀ. ਟੀ. ਰੋਡ. ਬਠਿੰਡਾ।*

ਇਸ ਅੰਕ ਵਿੱਚ ਤਰਕਸ਼ੀਲ ਦੀਆਂ ਪੈੜਾਂ ਕਾਲਮ ਅਧੀਨ ਪਾਸ਼ ਦਾ ਲੇਖ ਰਾਮ ਰਾਜ ਵੱਲ ਵਾਪਸੀ ਬਹੁਤ ਪਸੰਦ ਆਇਆ। ਵਤਨੋਂ ਪਾਰ ਦੀ ਰਿਪੋਰਟ, ਕਾਲਮ ਹੱਡ-ਬੀਤੀਆਂ, ਜੱਗ ਬੀਤੀਆਂ, ਕੇਸ ਰਿਪੋਰਟ ਤੇ ਡਾ. ਸੁਰੇਸ਼ ਰਤਨ ਦਾ ਲੇਖ ਵਿਗਿਆਨ-ਇੱਕ ਜੀਵਨ ਜਾਂਚ ਆਦਿ ਰਚਨਾਵਾਂ ਵੀ ਪ੍ਰਭਾਵਸ਼ਾਲੀ ਸਨ। ਮੈਗਜ਼ੀਨ ਦੇ ਮੁੱਖ ਪੰਨੇ ਦੀ ਦਿੱਖ ਮਨ ਨੂੰ ਟੁੰਬਦੀ ਸੀ।

*ਅਮਨਪਾਲ ਕੌਰ ਸਿੱਧੂ, ਘੁੰਕਿਆਂ ਵਾਲੀ (ਹਰਿਆਣਾ)।*

ਜਨਵਰੀ ਫਰਵਰੀ ਅੰਕ ਦਾ ਸਮੁੱਚਾ ਮੈਟਰ ਹੀ ਪ੍ਰਭਾਵਸ਼ਾਲੀ ਸੀ। ਅਮਰਜੀਤ ਦਬੜ੍ਹੀਖਾਨਾ ਦਾ ਗੀਤ 'ਜੈ ਇਨਸਾਨ' ਪੜ੍ਹ ਕੇ ਬਹੁਤ ਆਨੰਦ ਪ੍ਰਾਪਤ ਹੋਇਆ। ਜੋਤਾਂ ਤੇ ਉਬਲਦੇ ਪਾਣੀ ਦੀ ਅਸਲੀਅਤ, ਰੱਬ ਦੇ ਧੰਦੇ ਵਰਗਾ ਹੋਰ ਕੋਈ ਧੰਦਾ ਨਹੀਂ, ਵਿਗਿਆਨਕ ਵਿਚਾਰਧਾਰਾ ਦੇ ਪਾਸਾਰ ਲਈ ਪ੍ਰਭਾਵਸ਼ਾਲੀ ਰਚਨਾਵਾਂ ਸਨ। ਕੇਸ ਰਿਪੋਰਟ ਟੈਲੀਫ਼ੋਨ ਕਰਨ ਵਾਲਾ ਪ੍ਰੇਤ ਦੀ ਪੇਸ਼ਕਾਰੀ ਨਿਵੇਕਲੇ ਅੰਦਾਜ਼ ਵਿੱਚ ਕੀਤੀ ਗਈ ਸੀ। ਟਾਈਟਲ ਪੇਜ਼ ਪਾਠਕਾਂ ਨੂੰ ਆਪਣੇ ਵੱਲ ਖਿੱਚਣ 'ਦੇ ਸਮਰੱਥ ਸੀ।

*ਰਾਜਨ (ਲੱਖਿਆਲਵੀ), ਅਬੋਹਰ ਰੋਡ, ਮੁਕਤਸਰ*

---

## ਹੱਡ-ਬੀਤੀਆਂ-ਜੱਗ-ਬੀਤੀਆਂ

ਮਾਸਟਰ ਸਮਸ਼ੇਰ ਸਿੰਘ ਚੋਰਮਾਰ

ਅਨਪੜ੍ਹਤਾ ਤੇ ਗਿਆਨ ਦੀ ਘਾਟ ਸਦਕਾ ਸਾਰੇ ਸਮਾਜ ਦੇ ਜ਼ਿਆਦਾ ਤਰ ਲੋਕ ਅੰਧਵਿਸ਼ਵਾਸ਼ਾਂ ਦਾ ਸ਼ਿਕਾਰ ਬਣਦੇ ਹਨ। ਅਫਸੋਸ ਦੀ ਗੱਲ ਤਾਂ ਇਹ ਹੈ ਕਿ ਪੜ੍ਹੇ-ਲਿਖੇ ਲੋਕ ਵੀ ਇਸ ਬਿਮਾਰੀ ਦਾ ਸ਼ਿਕਾਰ ਹਨ। ਮਈ 1996 ਵਿੱਚ ਮੇਰੇ ਨਾਲ ਇੱਕ ਅਜਿਹੀ ਹੀ ਘਟਨਾ ਵਾਪਰੀ। ਜਦ ਮੈਂ ਸਕੂਲੋਂ ਘਰ ਪਰਤਿਆ ਤਾਂ ਮੈਨੂੰ ਪਤਾ ਲੱਗਾ ਕਿ ਸਾਡੇ ਚਾਚਾ ਜੀ ਦੇ ਘਰ ਸਾਰੇ ਪਸ਼ੂ ਅਚਾਨਕ ਬਿਮਾਰੀ ਦਾ ਸ਼ਿਕਾਰ ਹੋ ਗਏ ਹਨ। ਉਹ ਖੜ੍ਹੇ-ਖੜ੍ਹੇ ਅਚਾਨਕ ਡਿੱਗ ਪੈਂਦੇ ਹਨ। ਆਂਢ ਗੁਆਂਢ ਦਾ ਮੰਨਣਾ ਸੀ ਕਿ ਪਸ਼ੂਆਂ ਤੇ ਕਿਸੇ ਓਪਰੀ ਸ਼ੈਅ ਦਾ ਪ੍ਰਭਾਵ ਹੈ। ਮੈਂ ਤਰੁੰਤ ਚਾਚਾ ਜੀ ਦੇ ਘਰ ਪਹੁੰਚਿਆ। ਉੱਥੇ ਇੱਕ ਸਰਕਾਰੀ ਵੈਟਰਨਰੀ ਡਾਕਟਰ ਪਸ਼ੂਆਂ ਨੂੰ ਵੇਖ ਰਿਹਾ ਸੀ। ਪਸ਼ੂਆਂ ਦੀ ਬਿਮਾਰੀਆਂ ਦਾ ਮਾਹਿਰ ਹੋਣ ਦੇ ਬਾਵਜੂਦ ਵੀ ਉਹ ਅੰਧਵਿਸ਼ਵਾਸ਼ ਦੇ ਪ੍ਰਭਾਵ ਹੇਠ ਸੀ। ਉਹ ਕਹਿ ਰਿਹਾ ਸੀ ਕਿ ਬਿਮਾਰੀ ਮੇਰੀ ਸਮਝ ਤੋਂ ਬਾਹਰ ਹੈ। ਪਸ਼ੂਆਂ ਨੂੰ ਜਰੂਰ ਹੀ ਕਿਸੇ ਨੇ ਟੂਣਾ-ਟਾਮਣ ਕਰਵਾਇਆ ਹੈ। ਇਸ ਲਈ ਤੁਸੀਂ ਕਿਸੇ 'ਸਿਆਣੇ' ਨੂੰ ਪੁੱਛ ਕੇ ਵੇਖ ਲਵੋ। ਇਹ ਨਾ ਹੋਵੇ ਕਿ ਟੂਣੇ-ਟਾਮਣ ਨਾਲ ਤੁਹਾਡੇ ਪਰਿਵਾਰ ਦੇ ਕਿਸੇ ਮੈਂਬਰ ਦਾ ਨੁਕਸਾਨ ਹੋ ਜਾਵੇ। ਮੈਂ ਡਾਕਟਰ ਨਾਲ ਬਿਮਾਰੀ ਦੀ ਖੋਜ ਪੜਤਾਲ ਕਰਨ ਤੇ ਅੰਧਵਿਸ਼ਵਾਸ਼ ਦਾ ਸਹਾਰਾ ਨਾ ਲੈਣ ਬਾਰੇ ਗੱਲਬਾਤ ਕੀਤੀ ਪਰ ਉੱਥੇ ਮੌਜੂਦ ਲਾਈਲੱਗ ਤੇ ਅੰਧਵਿਸ਼ਵਾਸ਼ੀ ਲੋਕਾਂ ਦੀ ਹਾਜ਼ਰੀ ਵਿਚ ਮੇਰੀ ਗੱਲ ਦਾ ਕਿਸੇ ਤੇ ਕੋਈ ਅਸਰ ਨਾ ਹੋਇਆ। ਪਰਿਵਾਰ ਨੇ ਨੇੜਲੇ ਪਿੰਡ ਟੱਪੀ ਦੇ ਇੱਕ ਅਖੌਤੀ ਬਾਬੇ ਨਾਲ ਸੰਪਰਕ ਕੀਤਾ ਜਿਸਨੇ ਪਾਣੀ ਦੀ ਭਰੀ ਬੋਤਲ ਉੱਪਰ ਮੰਤਰ ਪੜ੍ਹਨ ਦਾ ਪਾਖੰਡ ਕਰਕੇ 500 ਰੁਪਏ ਮੁੱਛ ਲਏ ਤੇ ਪਸ਼ੂਆਂ ਦੇ ਜਲਦੀ ਹੀ ਠੀਕ ਹੋਣ ਦਾ ਵਿਸ਼ਵਾਸ਼ ਦਿਵਾਇਆ। ਘਰ ਆਉਣ ਸਾਰ ਉਹਨਾਂ ਨੇ ਬੋਤਲ ਵਿਚਲੇ ਪਾਣੀ ਨਾਲ ਪਸ਼ੂਆਂ ਦੇ ਸਰੀਰ ਤੇ ਪਾਣੀ ਦੇ ਛਿੱਟੇ ਮਾਰੇ। ਵੇਖਦਿਆਂ-ਵੇਖਦਿਆਂ ਹੀ ਇੱਕ ਬਲਦ ਤੇ ਇੱਕ ਝੋਟੀ ਦਮ ਤੋੜ ਗਏ। ਬਾਕੀ ਪਸ਼ੂਆਂ ਦੀ ਹਾਲਤ ਵੀ ਤਰਸਯੋਗ ਹੋ ਗਈ। ਮੈਂ ਵੈਟਰਨਰੀ ਡਾਕਟਰ ਨੂੰ ਜ਼ੋਰ ਦੇ ਕੇ ਸਿਰਸਾ ਦੇ ਸਿਵਲ ਹਸਪਤਾਲ ਲੈ ਗਿਆ ਤੇ ਉੱਥੋਂ ਸੀਨੀਅਰ ਡਾਕਟਰਾਂ ਦੀ ਟੀਮ ਲੈ ਕੇ ਪਿੰਡ ਪਰਤਿਆ। ਆਉਣ ਸਾਰ ਹੀ ਉਹਨਾਂ ਪਸ਼ੂਆਂ ਦੇ ਹਰੇ ਚਾਰੇ ਬਾਰੇ ਪੁੱਛਿਆ। ਕਾਮੇ ਨੇ ਦੱਸਿਆ ਕਿ ਅੱਜ ਨਵੇਂ ਕਮਰੇ ਵਿੱਚੋਂ ਤੂੜੀ ਪਾਈ ਹੈ। ਝੱਟ ਹੀ ਇੱਕ ਡਾਕਟਰ ਨੇ ਤੂੜੀ ਵਿੱਚ ਪੈਰ ਮਾਰ ਕੇ ਵੇਖਿਆ ਤਾਂ ਉੱਥੋਂ ਜ਼ਹਿਰੀਲੀ ਦਵਾਈ ਦਾ ਇੱਕ ਲੀਟਰ ਨਿਕਲਿਆ। ਉਸੇ ਦੇ ਆਧਾਰ ਤੇ ਹੀ ਬਾਕੀ ਪਸ਼ੂਆਂ ਦਾ ਟਰੀਟਮੈਂਟ ਸ਼ੁਰੂ ਕੀਤਾ ਤੇ ਉਹਨਾਂ ਨੂੰ ਮੌਤ ਦੇ ਮੂੰਹੋਂ ਬਚਾ ਲਿਆ। ਉਹਨਾਂ ਮਰ ਚੁੱਕੇ ਪਸ਼ੂਆਂ ਵੱਲੋਂ ਖਾਧੇ ਚਾਰੇ ਦਾ ਸੈਂਪਲ ਲੈ ਕੇ ਹਿਸਾਰ ਲੈਬਾਰਟਰੀ ਨੂੰ ਭੇਜ ਦਿੱਤਾ। ਹਫ਼ਤੇ ਬਾਅਦ ਰਿਪੋਰਟ ਆਉਣ ਤੇ ਪਤਾ ਲੱਗਾ ਕਿ ਪਸ਼ੂਆਂ ਦੀ ਮੌਤ ਜ਼ਹਿਰੀਲਾ ਮਾਦਾ ਖਾਣ ਨਾਲ ਹੋਈ ਹੈ। ਇਹ ਜਾਣ ਕੇ ਪਿੰਡ ਦੇ ਡਾਕਟਰ ਨੇ ਆਪਣੀ ਗਲਤੀ ਦਾ ਅਹਿਸਾਸ ਕੀਤਾ ਤੇ ਆਖਿਆ ਕਿ ਪਸ਼ੂਆਂ ਦੀ ਮੌਤ ਆਪਣੀ ਗਲਤ ਸੋਚਣੀ ਕਰਕੇ ਹੋਈ ਹੈ। ਸਚਾਈ ਜਾਣ ਕੇ ਪਿੰਡ ਵਾਸੀਆਂ ਦੀਆਂ ਵੀ ਅੱਖਾਂ ਖੁੱਲ੍ਹ ਗਈਆਂ ਕਿ ਜਿਸਨੂੰ ਉਹ ਓਪਰੀ ਕਸਰ ਸਮਝਦੇ ਸਨ ਇਹ ਤਾਂ ਉਹਨਾਂ ਦੀ ਅਗਿਆਨਤਾ ਸੀ।।

## ਅਖੇ ਮਕਾਨ ਸ਼ੇਰਮੁੱਖਾ ਹੈ

ਜਸਬੀਰ ਸਿੰਘ ਜਮਸ਼ੇਰ ਖੇੜਾ

''ਨੀ ਭੈਣੇ, ਮਾਸਟਰ ਠੀਕ ਨਹੀਂ ਰਹਿੰਦਾ।'' ਹਾਂ ਭੈਣ ਸੰਤੀਏ, ਬੜਾ ਰੋਕਿਆ ਸੀ ਬਈ ਵੀਰਾ, ਤੂੰ ਇਹ ਮਕਾਨ ਨਾ ਲੈ। ਇੱਥੇ ਭਰ ਜਵਾਨੀ ਵਿੱਚ ਕਈ ਅਣਹੋਣੀਆਂ ਵਾਪਰੀਆਂ ਹਨ। ਐਵੇਂ ਤਾਂ ਨਹੀਂ ਲੋਕ ਕਹਿੰਦੇ, ਉਮਰੋਂ ਪਹਿਲਾਂ ਮਰਨ ਵਾਲੇ ਦੀ ਪ੍ਰੇਤ ਆਤਮਾ ਘਰ ਵਿੱਚ ਹੀ ਘੁੰਮਦੀ ਰਹਿੰਦੀ ਹੈ।

''ਨੀ ਭੈਣ ਮੈਂ ਤਾਂ ਇਹ ਵੀ ਦੱਸਿਆ ਸੀ ਕਿ ਇਹ ਸ਼ੇਰਮੁੱਖਾ ਘਰ ਐ। ਇਹ ਰਹਿਣ ਲਈ ਚੰਗਾ ਨਹੀਂ ਹੁੰਦਾ। ਪਰ ਮਾਸਟਰ ਮੰਨਿਆਂ ਨਹੀਂ।''

ਜਦ ਪਿੰਡ ਦਾ ਕੋਈ ਆਦਮੀ ਜਾਂ ਔਰਤ ਮੈਨੂੰ ਮਿਲਦੇ ਤਾਂ ਹਮਦਰਦੀ ਦੀ ਭਾਵਨਾ ਪ੍ਰਗਟ ਕਰਦੇ ਹੋਏ ਹਾਲ-ਚਾਲ ਪੁੱਛਦੇ, 'ਸੁਣਾਓ ਮਾਸਟਰ ਜੀ, ਕੀ ਹਾਲ-ਚਾਲ ਏ ਤੁਹਾਡਾ। ਹੁਣ ਸਿਹਤ ਠੀਕ ਰਹਿੰਦੀ ਏ।'' ਮੈਂ ਹਰੇਕ ਹਾਲ-ਚਾਲ ਪੁੱਛਣ ਵਾਲੇ ਨੂੰ ਟਕੋਰ ਲਾ ਕੇ ਆਖਦਾ, ''ਤੁਹਾਡੇ ਸਾਹਮਣੇ ਹਾਂ, ਹੱਟਾ-ਕੱਟਾ ਹਾਂ, ਮੈਨੂੰ ਕੀ ਹੋਇਆ ਹੈ। ਮੈਂ ਅਕਸਰ ਹੀ ਸੋਚਦਾ ਕਿ ਲੋਕ ਮੈਨੂੰ ਅਜਿਹੇ ਸੁਆਲ ਕਿਉਂ ਕਰਦੇ ਹਨ। ਆਖਰ ਇਹ ਕੀ ਮਾਜਰਾ ਹੈ ? ਲੋਕਾਂ ਦੇ ਇਸ ਡਾਇਲਾਗ ਪਿੱਛੇ ਕੀ ਮਨੋਰਥ ਛੁਪਿਆ ਹੈ। ਪਿੰਡ ਵਿੱਚ ਫੈਲੀ ਇਸ ਅਫਵਾਹ ਦਾ ਖੁਰਾ ਖੋਜ ਨੱਪਣ ਲਈ ਮੈਂ ਸੁਚੇਤ ਹੋ ਗਿਆ। ਪੜਤਾਲ ਉਪਰੰਤ ਮੈਂ ਗੱਲ ਦੀ ਅਸਲੀਅਤ ਜਾਣ ਗਿਆ। ਮੈਂ ਅਫਵਾਹ ਫੈਲਾਉਣ ਵਾਲੇ ਮੋਚੀ ਨੂੰ ਪੁੱਛਿਆ ਕਿ ਉਹ ਕਿਹੜਾ ਘਰ ਹੈ, ਜਿੱਥੇ ਮੌਤ ਨਹੀਂ ਹੁੰਦੀ। ਕੀ ਹੋਇਆ ਜੇਕਰ ਇਸ ਘਰ ਵਿੱਚ ਕਰੰਟ ਨਾਲ ਮੌਤ ਦਾ ਸ਼ਿਕਾਰ ਬਣ ਗਿਆ ਹੈ।'' ਉਸ ਕੋਈ ਜਵਾਬ ਨਾ ਦਿੱਤਾ। ਨਿਮਰਤਾ ਨਾਲ ਉਸਨੇ ਦੱਸਿਆ ਕਿ ਤੇਰੇ ਵਾਲੇ ਮਕਾਨ ਨੂੰ ਖਰੀਦਣ ਦੀ ਮੇਰੀ ਚਿਰੋਕਣੀ ਰੀਝ ਸੀ। ਹੁਣ ਮੇਰੇ ਤੋਂ ਤੁਹਾਡਾ ਇੱਥੇ ਰਹਿਣਾ ਜਰਿਆ ਨਹੀਂ ਗਿਆ ਤਾਂ ਮੈਂ ਮਕਾਨ ਮਾੜਾ ਹੋਣ ਦੀ ਅਫਵਾਹ ਫੈਲਾ ਦਿੱਤੀ' ਮੇਰੀ ਮਿੰਨਤ ਹੈ ਕਿ ਤੁਸੀਂ ਇਹ ਮਾਮਲਾ ਇੱਥੇ ਹੀ ਠੱਪ ਦਿਓ। ਜ਼ਿੰਦਗੀ ਭਰ ਮੈਂ ਤੁਹਾਡਾ ਅਹਿਸਾਨ ਨਹੀਂ ਭੁੱਲਾਂਗਾ।

○



*ਮੁੱਖ ਸੰਪਾਦਕ (ਅਨਰੇਰੀ):*
ਰਾਜਿੰਦਰਪਾਲ ਸਿੰਘ (ਡਾ.)

*ਸੰਪਾਦਕੀ ਬੋਰਡ (ਆਨਰੇਰੀ):*
ਅਵਤਾਰ ਗੋਂਦਾਰਾ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

*ਮੁੱਖ ਪ੍ਰਬੰਧਕ (ਆਨਰੇਰੀ):*
ਦਲਬੀਰ ਕਟਾਣੀ
0161-833868

ਚੰਦੇ : ਲਾਈਫ਼ : 500 ਰੁਪਏ
ਸਲਾਨਾ : 50 ਰੁਪਏ
ਵਿਦੇਸ਼ : 6 ਪੌਂਡ ਜਾਂ 10 ਡਾਲਰ ਅਮਰੀਕੀ
ਲਾਈਫ਼ : 2500 ਰੁਪਏ

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4/93 ਐਡੀਟਰ ਪੰਜਾਬ, ਚੰਡੀਗੜ੍ਹ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

*ਵਿਦੇਸ਼ੀਆਂ ਲਈ ਸੂਚਨਾ :*

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ, ਡਰਾਫ਼ਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖ ਕੇ ਭੇਜਿਆ ਜਾਵੇ।

ਮਾਲਕ ਅਤੇ ਪ੍ਰਕਾਸ਼ਕ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ ਜਲੰਧਰ ਤੋਂ ਪ੍ਰਿੰਟ ਕਰਵਾਕੇ ਜਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਸੰਪਰਕ, ਰਚਨਾਵਾਂ, ਸੁਝਾਅ ਅਤੇ ਚੰਦੇ ਭੇਜਣ ਲਈ ਪਤਾ : ਮੁੱਖ ਦਫ਼ਤਰ 'ਤਰਕਸ਼ੀਲ'
ਤਰਕਸ਼ੀਲ ਭਵਨ, ਤਰਕਸ਼ੀਲ ਚੌਕ,
ਸੰਘੇੜਾ ਬਾਈਪਾਸ, ਬਰਨਾਲਾ।
ਫੋਨ : 0167941466

*ਸੂਚਨਾ* : ਮੀਟਿੰਗਾਂ ਵਿੱਚ ਅਣਉਪਜਾਊ ਆਲੋਚਨਾ ਕਰਨ ਦੀ ਬਜਾਏ, ਹਰ ਮੈਂਬਰ ਨੂੰ ਬੇਨਤੀ ਹੈ ਕਿ ਉਹ ਅੰਕ ਬਾਰੇ ਆਪਣੀ ਵਡਮੁੱਲੀ ਰਾਇ, ਪਰਚੇ ਦੀ ਦਿੱਖ ਰੌਚਕ ਅਤੇ ਇਸਦੇ ਦਿਸਹੱਦੇ ਚੋਰੇੜੇ ਕਰਨ ਲਈ ਆਪਣੇ ਉਸਾਰੂ ਸੁਝਾਅ ਭੇਜਣ।

### ਭਵਨ ਸਹਾਇਤਾ

| ਭੇਜਣ ਵਾਲੇ ਦਾ ਪੂਰਾ ਪਤਾ | ਰਾਸ਼ੀ |
|---|---|
| *(ਅਬੋਹਰ ਇਕਾਈ ਰਾਂਹੀ)* | |
| 1. ਬਲਜਿੰਦਰ ਸਿੰਘ, ਦੌਲਤਪੁਰਾ | 50-00 |
| 2. ਸਵਰਨਜੀਤ ਸਿੰਘ, | 200-00 |
| 3. ਸਾਹਿਬ ਰਾਮ, | 200-00 |
| 4. ਬਲਦੇਵ ਸਿੰਘ, ਕਿੱਲਿਆਂ ਵਾਲੀ | 200-00 |
| 5. ਭਜਨ ਸਿੰਘ, ਪੰ.ਰਾ.ਬਿ.ਬੋ. ਅਬੋਹਰ | 50-00 |
| 6. ਬਲਦੇਵ ਸਿੰਘ ਜੇ. ਈ. | 100-00 |
| 7. ਸੁੰਕਰ ਲਾਲ ਜੇ. ਈ | 100-00 |
| 8. ਖੁਸ਼ਵੰਤ ਰਾਜ ਗਨਪਤ ਰਾਮ, ਅਬੋਹਰ ਜਨਮ ਦਿਨ ਦੀ ਖੁਸ਼ੀ 'ਚ | 100-00 |
| *(ਰਜਿੰਦਰ, ਭਦੌੜ ਰਾਂਹੀ)* | |
| 9. ਮਾ : ਪ੍ਰਿਤਪਾਲ ਸਿੰਘ, ਘੋਲੀਆ ਖੁਰਦ ਮਾਤਾ ਜੀ ਦੀ ਯਾਦ 'ਚ | 500-00 |
| 10. ਚਮਕੌਰ ਸਿੰਘ ਪਟਵਾਰੀ | 500-00 |
| 11. ਅਮਰਜੀਤ ਸਿੰਘ, ਨੰਗਲ (ਮੋਗਾ) ਵਿਆਹ ਦੀ ਖੁਸ਼ੀ ਚ | 130-00 |
| 12. ਹਰਕੀਰ, ਘੋਲੀਆ ਖੁਰਦ | 500-00 |
| *(ਬਰੇਟਾ ਇਕਾਈ ਰਾਂਹੀ)* | |
| 13. ਦੇਸ ਰਾਜ ਸਰਪੰਚ, ਬੱਬਣਪੁਰ | 100-00 |
| 14. ਜਗਰੂਪ ਸਿੰਘ, ਕੁਲਰੀਆਂ | 50-00 |
| 15. ਕ੍ਰਿਸ਼ਨ ਲਾਲ ਸਿੰਗਲਾ ਬਰੇਟਾ | 100-00 |
| *(ਰਾਮਪੁਰਾ ਇਕਾਈ ਰਾਂਹੀ )* | |
| 15. ਮਾ: ਸੁਰਜੀਤ ਸਿੰਘ, ਗੁੰਮਟੀ (ਭਗਤਾ) ਬੇਟੀ ਰਣਦੀਪ 'ਦੀਪੀ' ਦੀ ਸ਼ਾਦੀ ਦੀ ਖੁਸ਼ੀ 'ਚ | 200-00 |
| 16. ਡਾ : ਗੁਰਦਿਆਲ ਸਿੰਘ, ਨੰਗਲ ਟਾਊਨਸ਼ਿੱਪ ਲੜਕੀ ਸੁਨੀਤਾ ਦੀ ਸ਼ਾਦੀ ਵਿੱਚ | 100-00 |
| 17. ''ਸਤਲੁੱਜ ਡੈਂਟਲ ਕੇਅਰ ਸੈਂਟਰ''ਨੰਗਲ ਟਾਊਨਸ਼ਿੱਪ | 100-00 |
| ਜੋੜ : | 3280-00 |
| ਪਿਛਲਾ ਜੋੜ : | 766019-00 |
| ਕੁੱਲ ਜੋੜ : | 769299-00 |

### ਮੈਗਜੀਨ ਸਹਾਇਤਾ

| | |
|---|---|
| ਅਮਰਜੀਤ ਸਿੰਘ ਨੰਗਲ ਮੋਗਾ | 100 |
| ਮਾ. ਪ੍ਰਿਤਪਾਲ ਸਿੰਘ ਘੋਲੀਆ ਖੁਰਦ | 200 |
| ਚਮਕੌਰ ਸਿੰਘ ਪਟਵਾਰੀ '' '' | 200 |
| ਅਵਤਾਰ ਸਿੰਘ ਐਨ.ਐਫ.ਐਲ. ਬਠਿੰਡਾ | 100 |
| ਗੁਰਮੀਤ ਸਿੰਘ ਧਾਲੀਵਾਲ ਹਾਂਗਕਾਂਗ | 500 |
| ਰਘਦੀਪ ਸਿੰਘ ਐਗਰੀ. ਇੰਡ. ਰਾਮਪੁਰਾਫੂਲ | 150 |
| ਕੁਲ ਜੋੜ | 1250 |

### ਤਰਕਸ਼ੀਲ ਸੁਸਾਇਟੀ ਲਈ ਸਹਾਇਤਾ

| | |
|---|---|
| ਅਮਰਜੀਤ ਸਿੰਘ ਨੰਗਲ ਮੋਗਾ | 100 |

### ਲਿਸਟ ਲਾਈਫ ਮੈਂਬਰਸ਼ਿਪ

595 ਆਰੁਫ ਮਦਾਨ ਸਪੁਤਰ ਰਵਿੰਦਰ ਸਿੰਘ
ਗਲੀ ਨੰ 7, ਨਈ ਅਬਾਦੀ, ਮਕਾਨ ਨੰ 4346, ਅਬੋਹਰ
596 ਗੁਰਮੀਤ ਸਿੰਘ
3714, ਚਿੰਗ ਹੌਗ ਹਾਊਸ, ਟੀ ਵਾਨ ਸ਼ਾਨ ਹਾਂਗਕਾਂਗ




ਸਮਰਾਲਾ ਇਕਾਈ ਵੱਲੋਂ ਮਾਨਸਿਕ ਰੋਗਾਂ ਦੇ ਇਲਾਜ ਲਈ ਲਗਾਏ ਕੈਂਪ ਦਾ ਦ੍ਰਿਸ਼।




ਬਠਿੰਡਾ ਇਕਾਈ ਵੱਲੋਂ ਗਣਤੰਤਰ ਦਿਵਸ ਤੇ ਕੱਢੀ ਗਈ ਝਾਕੀ ਦਾ ਦ੍ਰਿਸ਼।



ਮਨੋਰੋਗ ਕੇਂਦਰ ਬਰਗਾੜੀ ਵਿਖੇ ਚੰਨਣ ਵਾਂਦਰ ਇੱਕ ਮਰੀਜ਼ ਵਿੱਚੋਂ ਲਾਲਾਂ ਵਾਲਾ ਪੀਰ ਕੱਢਦਾ ਹੋਇਆ

| If undelivered please return to : | BOOK POST (Printed Matter) |
| --- | --- |
| **Tarksheel**<br>Tarksheel Bhawan, Tarksheel Chowk,<br>Shanghera Bye Pass,<br>BARNALA | To Gurmail Singh<br>VPO ਘੁੱਦਾ<br>Teh & Dist. Bathinda<br>Punjab |